# ਜੀਵਨ ਗੁਰੂ ਗੋਬਿੰਦ ਸਿੰਘ ਤੇ ਬੁਰਹਾਨਪੁਰ ਦਾ ਇਤਿਹਾਸ



ਬਚਨ ਸਿੰਘ 'ਬਚਨ'
ਗੁੱਜਰਖ਼ਾਨੀ

# ਜੀਵਨ ਗੁਰੂ ਗੋਬਿੰਦ ਸਿੰਘ
# ਤੇ
# ਬੁਰਹਾਨਪੁਰ ਦਾ ਇਤਿਹਾਸ

ਸ: ਬਚਨ ਸਿੰਘ 'ਬਚਨ' ਗੁੱਜਰਖਾਨੀ
ਐਮ. ਏ.
ਪ੍ਰਿੰਸੀਪਲ ਗੁਰੂ ਨਾਨਕ ਮਿਸ਼ਨ ਪਬੱਲਿਕ ਸਕੂਲ
ਬਰਦਵਾਨ (ਪਛਮੀ-ਬੰਗਾਲ)

ਲਾਹੌਰ ਬੁਕ ਸ਼ਾਪ,
੨, ਲਾਜਪਤ ਰਾਇ ਮਾਰਕੀਟ, (ਨੇੜੇ ਸੋਸਾਇਟੀ ਸਿਨੇਮਾ)
ਲੁਧਿਆਣਾ

Guru Gobind Singh TE Burhanpur da Iithas

by

Bachan Singh 'Bachan' Gujarkhani, M. A.

Principal Guru Nanak Misson Public School

324, G. T. Road, Burdwan.

Residence :- 114, Krishna Nagar, SIMLA (H P.)

Former Principal

(1) Sri Guru Gobind Singh H/Sec. School Patna (Bihar)

(2) Guru Tegh Bahadur Public School, Saharanpur (U.P.)

(3) Guru Nanak Public School, Giridhi (Bihar)

ਦਸੰਬਰ 1981

ਕੀਮਤ LBS Rs. 15-

ਪ੍ਰਕਾਸ਼ਕ :

ਸ: ਜੀਵਨ ਸਿੰਘ ਐਮ. ਏ.

ਲਾਹੌਰ ਬੁਕ ਸ਼ਾਪ,

2, ਲਾਜਪਤ ਰਾਇ ਮਾਰਕੀਟ

ਲੁਧਿਆਣਾ ।

ਪ੍ਰਿੰਟਰ : ਸ: ਜੀਵਨ ਸਿੰਘ ਐਮ ਏ.

ਲਾਹੌਰ ਆਰਟ ਪ੍ਰੈਸ, ਲੁਧਿਆਣਾ ।

# ਸਮਰਪਣ

ਪਰਮ ਮਿੱਤਰ

ਸ: ਪ੍ਰਿਥੀਪਾਲ ਸਿੰਘ ਜੀ ਗੁੱਜਰਖਾਨੀ

ਚੇਅਰਮੈਨ--ਗੁਰੂ ਤੇਗ ਬਹਾਦਰ ਐਜੂਕੇਸ਼ਨ ਟ੍ਰਸਟ,

ਗੁਰੂ ਤੇਗ ਬਹਾਦਰ ਪਬੱਲਕ ਸਕੂਲ ਤੇ ਪ੍ਰਧਾਨ

ਗੁਰਦੁਆਰਾ ਜੱਗਤ ਸੁਧਾਰ, ਦੁਰਗਾਪੁਰ

(ਵੈਸਟ-ਬੰਗਾਲ)

ਨੂੰ

# ਪ੍ਰਸੰਸਾ

ਗਿ: ਸੰਤ ਸਿੰਘ ਜੀ 'ਮਸਕੀਨ'

ਸਾ ਧਰਤ ਭਈ ਹਰਿਆਵਲੀ
ਜਿਥੈ ਮੇਰਾ ਸਤਿਗੁਰੂ ਬੈਠਾ ਆਇ।
ਸੇ ਜੰਤ ਭਏ ਹਰੀਆਵਲੇ
ਜਿਨੀ ਮੇਰਾ ਸਤਿਗੁਰ ਦੇਖਿਆ ਜਾਇ।

ਜਿਥੇ ਕਦੀ ਸਤਿਗੁਰੂ ਜਾ ਨਿਵਾਸ ਕਰਦੇ ਰਹੇ ਉਹ ਥਾਨ ਸੁਹਾਵੇ ਤ ਗੁਰੂ ਸ਼ਿਖੀ ਦੇ ਸੋਮੇ ਹਨ। ਗੁਰ ਸਿਖ 'ਸਚੁ ਮੰਦਰ' ਦੀ ਧੂਰਿ ਮੱਥੇ-ਲਾਉਂਦੇ ਆਪਣੇ ਜੀਵਨ ਵਿਚ 'ਅਗੰਮੀ-ਰਸ' ਪੈਦਾ ਕਰਦੇ ਹਨ।

'ਗੁਰਦੁਆਰਿਆਂ ਵਿਚੋਂ' ਬਲ ਤੇ ਬੁੱਧੀ ਪ੍ਰਾਪਤ ਹੁੰਦੀ ਹੈ ਤੇ ਮਨ 'ਸਦੀਵੀ-ਅਨੰਦ' ਨਾਲ ਜੁੜ ਜਾਂਦਾ ਹੈ। ਗੁਰਬਾਣੀ ਵਿਚ ਰਬ ਤ ਨਾਮ-ਸਿਮਰਨ ਦਾ ਵਰਣਨ ਸਰਬਤ ਦੇ ਭਲੇ ਤੇ ਸਚ ਦਾ ਇਜ਼ਹਾਰ ਹੈ।

'ਤੂੰ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹ ਹੇ।

ਗੁਰੂ ਦੇ ਦਰਸ਼ਨ ਤੇ 'ਦਰਸ਼ਨ' ਨੂੰ ਸਮਝਣ ਲਈ, ਸਹਿਜ-ਧਿਆਨ ਦੀ ਲੋੜ ਹੈ। 'ਸਹਿਜ-ਧਿਆਨ ਨਾਲ 'ਹਉਮੈ-ਦੁਰਮਤਿ' ਦੂਰ ਹੋ ਜਾਂਦੀ ਹੈ ਤੇ ਮਨੁਖੀ-ਹਿਰਦਾ ਪਵਿਤਰ ਤੇ ਪੁਨੀਤ ਹੋ ਜਾਂਦਾ ਹੈ। ਇਹੋ ਜਿਹੀ ਉਚੀ-ਅਧਿਆਤਮਕ ਅਵਸਥਾ ਵਿਚ

ਟਿਕਾਓ ਨਾਲ ਹੀ ਕੋਈ ਉਤਮ ਤੇ ਸੁਚੀ ਰਚਨਾ ਸਿਰਜੀ ਜਾ ਸਕਦੀ ਹੈ ।

ਸੋ ਗਿਆਨੀ ਜਿਨਿ ਸਬਦਿ ਲਿਵ ਲਾਈ

ਇਤਿਹਾਸ ਲਿਖਣ ਦਾ ਮੰਤਵ ਰਚਨਾ ਵਿਚ ਪੇਸ਼ ਕੀਤੇ ਗਏ ਭਾਵਾਂ ਨੂੰ ਪਾਠਕਾਂ ਨਾਲ ਸਾਂਝਿਆਂ ਕਰਨਾ ਹੈ ਤੇ ਜਦੋਂ ਕੋਈ ਲੇਖਕ ਵਰਤਮਾਨ ਮੁਹਾਵਰ ਵਿਚ ਰਚਨਾ ਦਾ ਰੂਪ ਤੇ ਵਸਤੂ ਭੇਟ ਕਰਦਾ ਹੈ ਤਾਂ ਉਸ ਦਾ ਪ੍ਰਭਾਵ ਉਸ ਰੂ ਤੇ ਡੂੰਘਾ ਹੁੰਦਾ ਹੈ । ਇਸ ਪੱਖ ਤੋਂ ਬਚਨ ਜੀ ਦਾ ਉਦਮ ਰਚਨਾਤਮਕ ਹੈ।

ਪ੍ਰੋ: ਬਚਨ ਸਿੰਘ ਜੀ 'ਬਚਨ' ਪੰਥ ਵਿਚ ਇਕ ਉਤਮ-ਬੁੱਧੀ ਜੀਵ, ਕਵੀ, ਲੇਖਕ ਤ ਕਥਾਕਾਰ ਪ੍ਰਵਾਨਿਤ ਹਨ ਤੇ ਇਹ ਚੰਗੀ ਤਰ੍ਹਾਂ ਸਮਝਦੇ ਹਨ ਕਿ ਇਤਿਹਾਸ ਲਿਖਣ ਦਾ ਮਨੋਰਥ ਕੇਵਲ ਘਟਨਾਵਾਂ ਦਾ ਪ੍ਰਗਟਾਵਾ ਨਹੀਂ ਬਲਕਿ ਇਸ ਦਾ ਉਦੇਸ਼ ਮਨੁਖੀ-ਜ਼ਿੰਦਗੀ ਨੂੰ ਸਹੀ ਸੇਧ ਦੇਣਾ ਵੀ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਸਾਡਾ ਬਹੁ-ਮੁਲਾ ਸਰਵੋਤਮ ਵਿਰਸਾ ਹੈ ਜਿਸ ਦੀਆ ਨੀਹਾਂ ਤੇ ਅਸਾਂ ਨੇ ਆਪਣੇ 'ਵਰਤਮਾਨ' ਤੇ 'ਭਵਿਖ' ਨੂੰ ਸੋਧਣਾ ਤੇ ਸੰਵਾਰਨਾ ਹੈ। 'ਬੁਰਾਹਨ-ਪੁਰ' ਦਾ ਬਹੁ-ਪੱਖੀ ਇਤਿਹਾਸ ਵੀ ਸਾਨੂੰ 'ਰਾਜਸੀ-ਸਤਾ' ਤੇ 'ਸਮਾਜਕ-ਚੇਤਨਾ' ਦਾ ਅਨੁਭਵ ਕਰਾਂਦਾ ਹੈ। ਇਨ੍ਹਾਂ ਸੰਖੇਪ ਸ਼ਬਦਾਂ ਦੁਆਰਾ ਬਚਨ ਜੀ ਦੀ ਇਸ ਇਤਿਹਾਸਕ-ਰਚਨਾ ਦੀ ਪ੍ਰਸੰਸਾ ਕਰਦਾ ਹਾਂ ।

# ਕੁਝ ਸ਼ਬਦ

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਐਮ. ਏ.

ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਦੀ ਰਾਸ ਪਹਲੀ ਦੇ ਅਸ਼ ਪਹਲੀ ਦੇ ਮੰਗਲਾਚਰਨ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੇ ਮਨੁੱਖ ਦੇ ਤਾਰਨ ਲਈ ਜਗਤ ਰੂਪੀ ਖੇਤ ਵਿਚ ਸਿਖੀ ਦੀ ਵੇਲ ਬੋਈ, ਨੌ ਸਤਿਗੁਰੂ ਸਾਹਿਬਾਨ ਨੇ ਸਮੇਂ ਸਮੇਂ ਉਪਦੇਸ਼ ਰੂਪੀ ਜਲ ਦੇ ਦੇ ਕੇ ਵੇਲ ਚੰਗੀ ਤਰ੍ਹਾਂ ਪਾਲੀ। ਉਸ ਵੇਲ ਨੂੰ ਸਤਿਨਾਮੀ ਰੂਪੀ ਸ਼ਰੇਸ਼ਟ ਫਲ ਪਿਆ, ਜਿਸ ਨੂੰ ਬ੍ਰਹਮ ਗਿਆਨ ਰੂਪੀ ਮਨ ਬਾਛਤ ਫਲ ਲਗਾ ਜਿਸ ਨੂੰ ਕਲਗੀਧਰ ਨੇ ਕਈ ਕਈ ਵਾਰ ਜੰਗ ਰਚ ਕੇ ਅਨੇਕਾਂ ਜਤਨਾਂ ਨਾਲ ਬਚਾਇਆ ਤੇ ਪ੍ਰਤਿਪਾਲਿਆ।

ਸ੍ਰੀ ਨਾਨਕ ਨਰ ਤਾਰਨ ਹੇਤ।
ਸਿਖੀ ਬੇਲ ਬਇ ਜਗ ਖੇਤ।
ਅਪਰ ਗੁਰ ਉਪਦੇਸ਼ ਜਬਾਰੀ।
ਦੇ ਦ ਭਲੀਭਾਂਤਿ ਪ੍ਰਤਿਪਾਰੀ।੩੩।
ਸਿਮਰਨ ਸਤਿਨਮ ਸੁ ਸੁਮਨਸਾ।
ਬ੍ਰਹਮ ਗਯਾਨ ਫਲ ਚਹਿਜਿਸ ਮਨਸਾ।
ਕਲਗੀਧਰ ਰਨ ਕਹਿ ਬਹੁ ਬਾਰਿ।
ਅਨਿਨ ਜਤਨ ਤੇ ਸੋ ਪ੍ਰਤਿਪਾਰ।੩੪।

ਹੁਣ ਜੇ ਇਹ ਸਿਖੀ ਦਾ ਬੂਟਾ ਸਿਰ ਉਚਾ ਕਰਕੇ ਦ੍ਰਿੜ ਖਲੋਤਾ ਹੈ ਤਾਂ ਸਭ ਸਤਿਗੁਰ ਸਾਹਿਬਾਨ ਦੇ ਤਪ ਦਾ ਸਦਕਾ ਹੈ।

ਪਥ ਖਾਲਸਾ ਸੁਰਤਰ ਬੋਵਾ ।
ਸਤਿਗੁਰ ਤਪ ਦਿਢ ਮੂਲ ਖਰੋਵਾ ।

ਬੁਰਾਹਨਪੁਰ ਵਿਖ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਚਰਨ ਪਾਉਣੇ ਅਤੇ ਫਿਰ ਦਸਵੇਂ ਜਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਛੇ ਮਹੀਨੇ ਤੋਂ ਵਧ ਉਥੇ ਟਿਕਣਾ, ਉਸ ਸਾਰੀ ਘਾਲ ਦੀ ਵਾਰਤਾ ਹੈ । ਇਕ ਪ੍ਰਕਾਰ ਨਾਲ ਬੁਰਾਹਨਪੁਰ ਇਸ ਸਾਰੀ ਘਾਲ ਦਾ ਚਿੰਨ੍ਹ ਹੈ । ਦਾਦੂ ਦੇ ਇਕ ਚੇਲੇ ਜੈਤ ਰਾਮ ਨੂੰ ਉਚਾਰੇ ਬਚਨ ਦਸ ਰਹ ਹਨ ਕਿ ਕਿਤਨੀਆਂ ਕਠਨਾਈਆਂ ਵਿਚੋਂ ਪੰਥ ਨੂੰ ਗੁਜ਼ਰਨਾ ਪਿਆ ਸੀ । ਹਿੰਦੁਸਤਾਨ ਇਹ ਕਹਿ ਤੇ ਕਰ ਰਹਿਆ ਸੀ :—

ਦਾਦੂ ਦਾਵਾ ਦੂਰ ਕਰਿ
ਕਲਿਕਾ ਲੀਜੈ ਭਾਇ ।
ਜੇ ਕੋ ਮਾਰੇ ਈਂਟ ਢੇਮ
ਲੀਜੈ ਸੀਸ ਚਢਾਇ ।

ਆਪ ਜੀ ਨੇ ਕਿਹਾ, ਇੰਝ ਕਰਨ ਨਾਲ ਜਰਵਾਨੇ ਹੋਰ ਸਿਰ ਚੜ੍ਹਣਗੇ । ਹੁਣ ਇਸ ਗੱਲ ਦੀ ਲੋੜ ਹੈ :

ਦਾਦੂ ਦ ਵਾ ਰਖਕੇ ਕਲਿਕਾ ਲੀਜੈ ਭਾਇ ।
ਜੋ ਕੋ ਮਾਰੇ ਈਂਟ ਢੇਮ ਪਾਥਰ ਹਨੈ ਬਸਾਇ ।

ਗੁਰੂ ਪਾਤਸ਼ਾਹ ਦਾ ਭਾਵ ਸੀ, ਹੁਣ ਚੁਪ ਕਟੀਆਂ ਨਹੀਂ ਕਰਣੀਆਂ ਅਤੇ ਨਾਂਹ ਹੀ ਕਿਸੇ ਨੂੰ ਮਨ ਮਾਨੀਆਂ ਕਰਨ ਦੇਣੀਆਂ ਹਨ । ਮਨ ਮਾਨੀ ਨੂੰ ਰੋਕਣ ਤੇ ਰੁਕਵਾਉਣ ਲਈ ਇਧਰ ਦਖਣ ਵਲ ਆਏ ਸਨ । ਬੁਰਾਹਨਪੁਰ ਛੇ ਮਹੀਨੇ ਟਿਕ ਕੇ ਦਖਣ ਨੂੰ ਜਗਾਇਆ ਸੀ । ਜਿਵੇਂ ਦਮਦਮੇ ਸਾਹਿਬ (ਬਠਿੰਡੇ) ੧੧ ਮਹੀਨੇ ਟਿਕ ਕੇ ਪੰਥ ਦੀ ਨਵ-ਸੁਰਜੀਤੀ ਕੀਤੀ ਸੀ ਉਵੇਂ ਹੀ ਮਰਹਟਿਆਂ

ਨੂੰ ਅੜ ਖਲੋਣ ਲਈ ਕਿਹਾ ਸੀ। ਹਜ਼ੂਰ ਸਾਹਿਬ 'ਬੰਦਾ' ਹੀ ਬਨਾਉਣ ਗਏ ਸਨ ਤੇ ਉਸ ਨੂੰ ਪੰਜਾਬ ਭੇਜਣ ਵੇਲੇ ਇਹ ਹੀ ਹੁਕਮ ਕੀਤਾ ਸੀ ਕਿ ਉਨ੍ਹਾਂ ਸਭ ਨੂੰ ਸਜਾਵਾਂ ਦੇਵੋ ਜਿਨ੍ਹਾਂ ਪੀਰ ਬੁਧੂ ਸ਼ਾਹ ਬੇਦੋਸੇ ਨੂੰ ਤਸੀਹੇ ਦੇ ਦੇ ਸ਼ਹੀਦ ਕੀਤਾ ਹੈ। ਗੁਰੂ ਜੀ ਦੀ ਬਖ਼ਸ਼ਸ਼ ਸਦਕਾ ਹੀ ਕੁਰੀਤੀਆਂ ਰੁਕੀਆਂ, ਜ਼ੁਲਮੀ ਤੁਰਕੀ ਰਾਜ ਤੇ ਉਸ ਦੇ ਤੇਜ ਰੂਪੀ ਬਨ ਨੂੰ ਦਾਵਾ ਅਗਨੀ ਵਾਂਙ ਇਕ ਵੇਰ ਤਾਂ ਸੁਆਹ ਕਰਕੇ ਮਿਟਾ ਦਿਤਾ।

ਤੁਰਕਨ ਗਜ ਤੇਜ ਬਨ ਦਾਵਾ।
ਏਕ ਬਾਰ ਕਰਿ ਡਾਰ ਮਿਟਾਵਾ।

ਗੁਰੂ ਜੀ ਦਾ ਮੁਸਲਮਾਨਾਂ ਨਾਲ ਕਿਸੇ ਕਿਸਮ ਦਾ ਨਾਂਹ ਵੈਰ ਸੀ, ਨਾ ਵਿਰੋਧ। ਉਹ ਤਾਂ ਕੇਵਲ ਜ਼ੁਲਮੀ ਰਾਜ ਦੇ ਵਿਰੁਧ ਸਨ। ਇਹ ਗੱਲ ਉਸ ਵਕਤ ਦੇ ਸਭ ਮੁਸਲਮਾਨ ਤੇ ਇਥੋਂ ਤਕ ਕਿ ਔਰੰਗਜ਼ੇਬ ਦੀ ਆਪਣੀ ਬੇਟੀ ਜ਼ੇਬ-ਉਨਿਸਾ ਵੀ ਜਾਣਦੀ, ਸਮਝਦੀ ਤੇ ਪਿਤਾ ਨੂੰ ਕਹਿੰਦੀ ਵੀ ਸੀ। ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਰਥਾਤ ਜੰਗ ਨਾਮਾ ਭੰਗਾਣੀ ਵਿਚ ਸਪਸ਼ਟ ਲਿਖਿਆ ਹੈ ਕਿ ਜਦ ਔਰੰਗਜ਼ੇਬ ਨੇ ਬੁਰਾਹਨਪੁਰ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਈਨ ਮੰਨਣ ਜਾਂ ਜੰਗ ਲਈ ਤਿਆਰ ਹੋਣ ਦੀ ਗੱਲ ਲਿਖੀ ਸੀ ਤਾਂ ਉਸ ਦੀ ਬੇਟੀ ਸਮਝਾਂਦੀ ਸੀ ਕਿ ਇਹ ਕੋਈ ਆਮ ਰਾਜਿਆਂ ਵਾਂਗ ਨਹੀਂ, ਇਹ ਵਾਹਿਗੁਰੂ ਹਜ਼ੂਰ ਤੋਂ ਉਸੇ ਤਰ੍ਹਾਂ ਬਖ਼ਸ਼ਸ਼ ਲੈ ਕੇ ਆਏ ਹਨ ਜਿਵੇਂ ਪੈਗੰਬਰ ਆਏ ਸਨ।

ਔਰੰਗਜ਼ੇਬ ਨੇ ਲਿਖਿਆ ਸੀ :

ਤੂੰ ਗੁਰੂ ਗੋਬਿੰਦ ਸਦਾਇੰਦਾ ਜੋਧਾ ਮਰਦਾਨਾ।
ਹੁਕਮ ਮੇਰਾ ਕੰਧਾਰ ਵਿਚ, ਕਾਬਲ ਖੁਰਾਸਾਨਾ।

ਸਭ ਰਾਜੇ ਦਖਣ ਪਹਾੜ ਦੇ, ਆਇ ਕਰਨ ਸਲਾਮਾ ।
ਪਰਵਾਨਾ ਵੇਖ ਕੇ ਮਿਲ ਸ਼ਿਤਾਬ,
ਨਹੀਂ ਕਰ ਜੁਧ ਸਮਾਨਾ ।
ਮੈ ਧਕੜੂੰਗਾ ਨਾਲ ਜ਼ੋਰ ਦੇ, ਕਰ ਫ਼ਤੇ ਦਮਾਮਾ ।
ਤਾਂ ਇਹ ਸੁਣ ਦੇਖ ਕੇ
ਜ਼ੇਬੁਨਿਸਾ ਆਖਦੀ ਸੁਣ ਬਾਪ ਹਮਾਰੇ ।
ਇਹ ਆਇਆ ਗੁਰ ਹਜ਼ੂਰ ਥੀਂ, ਲੈ ਮਨਸਬ ਭਾਰੇ ।

ਇਸ ਤਰ੍ਹਾਂ ਜਦ ਕੁਝ ਦੇਰ ਪਿਛੋਂ ਔਰੰਗਜ਼ੇਬ ਦਾ ਹੁਕਮ ਪਾ ਕੇ ਸ਼ਹਿਜ਼ਾਦਾ ਮੁਅਜ਼ਮ (ਬਹਾਦਰ ਸ਼ਾਹ) ਸ੍ਰੀ ਅਨੰਦਪੁਰ ਚੜ੍ਹ ਆਇਆ ਸੀ ਤਾਂ ਉਸ ਨੇ ਕਲਗੀ ਵਾਲੇ ਦੀ ਅਜ਼ਮਤ ਦੇਖ ਸਿਰ ਝੁਕਾਇਆ ਸੀ ਅਤੇ ਨਾਲ ਹੀ ਦੋਖੀਆਂ ਨੂੰ ਸਜ਼ਾਵਾਂ ਦਿਤੀਆਂ ਸਨ। ਜਦ ਬਹਾਦਰ ਸ਼ਾਹ ਬਾਪ ਦੀ ਕੈਦ ਵਿਚ ਸੀ ਤਾਂ ਵੀ ਅਸੀਸਾਂ ਲੈਣ ਲਈ ਬੇਨਤੀਆਂ ਭੇਜਦਾ ਰਹਿਆ ਸੀ । ਫਿਰ ਆਗਰੇ ਵਲ ਚਲਿਆ ਸੀ ਤਾਂ ਉਸ ਸਮੇਂ ਵੀ ਬਖਸ਼ਸ਼ ਦ ਹੱਥ ਰਖਣ ਦੀ ਬੇਨਤੀ ਗੁਰੂ ਗੋਬਿੰਦ ਸਿੰਘ ਜੀ ਪਾਸ ਭੇਜੀ ਸੀ । ਇਹ ਸਚਾਈ ਹੈ ਕਿ ਮੁਹੰਮਦ ਆਜ਼ਮ ਗੁਰੂ ਜੀ ਦੇ ਬਖਸ਼ੇ ਹਏ ਤੀਰ ਨਾਲ ਲਖਾ ਜੰਗਲ ਦੇ ਇਕ ਜਰਨੈਲ ਹਥੋਂ ਹੀ ਮੈਦਾਨੇ ਜੰਗ ਵਿਚ ਢੇਰ ਹੋਇਆ ਸੀ ।

ਜਦ ਦੋ ਅਗਸਤ ੧੭੦੭ ਨੂੰ ਬਹਾਦਰ ਸ਼ਾਹ ਨਾਲ ਆਗਰੇ ਮੁਲਾਕਾਤ ਹੋਈ ਸੀ ਤਾਂ ਮਹਾਰਾਜ ਜੀ ਘੋੜੇ ਸਵਾਰ ਦਰਬਾਰ ਵਿਚ ਆਏ ਸਨ । ਬਹਾਦਰ ਸ਼ਾਹ ਆਪੂੰ ਅਗੋਂ ਲਣ ਆਇਆ ਸੀ ਅਤੇ ਗੁਰ ਸ਼ੋਭਾ ਦੇ ਸ਼ਬਦ ਵਿਚ ਧੰਨਵਾਦ ਕਰਦੇ ਕਹਿਆ ਸੀ :

ਦਯਾ ਧਾਰਿ ਹਮਰੋ ਘਰਿ ਆਏ
ਤਖ਼ਤ ਬਖ਼ਤ ਤੁਮਤੇ ਪ੍ਰਭ ਪਾਏ।

ਅਹਿਮਦ ਸ਼ਾਹ ਬਟਾਲਵੀ ਨੇ ਵੀ ਲਿਖਿਆ ਹੈ ਕਿ ਬਹਾਦਰ ਸ਼ਾਹ ਨੇ ਕਿਹਾ ਸੀ :—

ਹਕ ਦੇ ਜਾਣੂ ਤੇ ਉਸ ਦੀ ਪੂਜਾ ਕਰਨ ਵਾਲਿਆਂ ਦੇ ਆਗੂ ਖੁਦਾ ਨੂੰ ਪਹੁੰਚੇ ਹੋਏ ਆਰਫ਼ਾਂ ਦੇ ਮੋਢੀ ਰਾਮ ਦਾਸ ਜੀਓ, ਆਸ ਹੈ ਕਿ ਆਪ ਜੀ ਦਾ ਪਰਉਪਕਾਰੀ ਸਰੀਰ ਨਰੋਆ ਹੈ। ਆਪ ਜੀ ਦੇ ਦਰਸ਼ਨ ਦੇਣ ਨਾਲ ਸਾਰੇ ਗ਼ਮ ਦੂਰ ਹੋ ਗਏ ਹਨ।

(ਅਜ ਦੀਦਾਰ ਫ਼ੈਜ਼ ਆਸਾਰੇ ਏਸ਼ਾਂ ਤਮਾਮ)

ਠੀਕ ਗੱਲ ਤਾਂ ਇਹ ਹੈ ਕਿ ਇਹ ਸਲਤਨਤ ਤੇ ਬਾਦਸ਼ਾਹਿਤ ਆਪ ਜੀ ਦੇ ਰਹਿਮ ਸਦਕਾ ਹੀ ਪ੍ਰਾਪਤ ਹੋਈ ਹੈ।

ਫਿਰ ਬਹਾਦਰ ਸ਼ਾਹ ਨੇ ਯਕੀਨ ਦਿਲਵਾਇਆ ਕਿ ਆਪ ਜੀ ਦੇ ਵਾਜਬ ਹੁਕਮ ਸਿਰ ਤੇ ਖਿੜੇ ਮਥੇ ਪੂਰੇ ਕਰਨ ਦਾ ਵਧ ਤੋਂ ਵਧ ਜਤਨ ਕਰਾਂਗਾ। ਸੋ ਇਹ ਲਿਖਣ ਤੇ ਦੁਹਰਾਨ ਦੀ ਲੋੜ ਨਹੀਂ ਕਿ ਇਨ੍ਹਾਂ ਜਤਨਾਂ ਦੀ ਪੂਰਤੀ ਲਈ ਹੀ ਗੁਰੂ ਜੀ ਬਹਾਦਰ ਸ਼ਾਹ ਨਾਲ ਆਏ ਸਨ। ਅਤੇ ਬੁਰਾਹਨਪੁਰ ਛੇ ਮਹੀਨੇ ਤੋਂ ਕੁਝ ਦਿਨ ਵਧ ਟਿਕੇ ਸਨ। ਤਾਰੀਖ਼ ਬਹਾਦਰ ਸ਼ਾਹ ਵਿਚ ਸਪਸ਼ਟ ਲਿਖਿਆ ਹੈ ਕਿ ਜਿਸ ਵੇਲੇ ਸ਼ਾਹੀ ਫ਼ੌਜ ਦਖਣ ਵਿਚ ਬੁਰਾਹਨਪੁਰ ਵਲ ਨੂੰ ਕੂਚ ਕਰ ਰਹੀ ਸੀ, (ਗੁਰੂ) ਨਾਨਕ ਦੇ ਪੋਤਰਿਆਂ (ਗਦੀ ਨਸ਼ੀਨਾਂ ਵਿਚੋਂ ਗੁਰੂ ਗਬਿੰਦ ਸਿੰਘ ਇਨ੍ਹਾਂ ਇਲਾਕਿਆਂ ਵਿਚ ਸਫ਼ਰ ਕਰਨ ਲਈ ਆਏ ਸਨ ਤੇ ਬਾਦਸ਼ਾਹੀ

ਕੈਂਪਾਂ ਦੇ ਨਾਲ ਨਾਲ ਜਾ ਰਹੇ ਸਨ। ਉਹ ਨਿਤਾਪ੍ਰਤੀ ਸੰਸਾਰੀ ਲਕਾਂ, ਧਾਰਮਕ ਹਠੀਆਂ ਤੇ ਹਰ ਹਰ ਖ਼ਿਆਲ ਦੇ ਲੋਕਾਂ ਦੇ ਇਕਠ ਵਿਚ ਵਖਿਆਨ ਕਰਦੇ ਸਨ।

ਬੁਰਾਹਨਪੁਰ ਨਾਲ ਇਕ ਹੋਰ ਸਾਂਝ ਵੀ ਹੈ। ਜਿਸ ਮੁਮਤਾਜ਼ ਬੇਗਮ ਨੂੰ ਪਹਿਲੇ ਛੇ ਮਹੀਨੇ ਆਹੂ ਮੰਜ਼ਿਲ • ਬਾਇਆ ਗਿਆ ਅਤੇ ਉਥੋਂ ਮ੍ਰਿਤਕ ਸਰੀਰ ਨੂੰ ਤਾਜਮਹਲ ਲੈ ਜਾ ਕੇ ਦਬਾਇਆ ਗਿਆ, ਉਸ ਨੂੰ ਤਾਜਮਹਲ ਦਬਾਉਣ ਵੇਲੇ ਵਜ਼ੀਰ ਖ਼ਾਨ ਨੂੰ ਖ਼ਾਸ ਆਗਿਆ ਦਿਤੀ ਗਈ ਕਿ ਉਹ ਕਬਰ ਦੇ ਅੰਦਰਲੇ ਹਿਸੇ ਤਕ ਜਾ ਸਕਦਾ ਹੈ। ਉਥੇ ਸ਼ਾਹੀ ਘਰਾਨਿਆਂ ਦੀਆਂ ਔਰਤਾਂ ਤੋਂ ਸਿਵਾਇ ਕਿਸੇ ਹੋਰ ਨੂੰ ਜਾਣ ਦੀ ਆਗਿਆ ਨਹੀਂ ਸੀ ਹੁੰਦੀ। ਵਜ਼ੀਰ ਖ਼ਾਨ ਗੁਰੂ ਘਰ ਹਰਕਾਰਾ ਕਰਕੇ ਜਾਣਿਆ ਜਾਂਦਾ ਸੀ ਅਤੇ ਸੁਖਮਨੀ ਸਾਹਿਬ ਦਾ ਪਾਠ ਸੁਣੇ ਬਗ਼ੈਰ ਅੰਨ ਮੂੰਹ ਨਹੀਂ ਸੀ ਪਾਉਂਦਾ। ਪਾਠ ਉਹ ਭਾਈ ਭਾਗੂ ਨਾਂ ਦੇ ਸਿਖ ਕੋਲੋਂ ਸੁਣਦਾ ਸੀ।

ਪੰਥ ਦੇ ਪ੍ਰਸਿਧ ਵਿਦਵਾਨ ਪ੍ਰਿੰ: ਬਚਨ ਸਿੰਘ 'ਬਚਨ' ਗੁਜਰ-ਖਾਨੀ ਦਾ ਖੋਜ ਭਰਪੂਰ ਲਿਖਿਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਖੇਪ ਜੀਵਨ ਤੇ ਇਤਿਹਾਸ, ਬੁਰਾਹਨਪੁਰ ਗੁਰਦੁਆਰਾ, ਮਹੱਤਤਾ ਅਤੇ ਪਿਛੋਕੜ ਪੜ੍ਹਿਆ ਤਾਂ ਖ਼ੁਸ਼ੀ ਹਈ ਕਿ ਉਹ ਸਭ ਅਸਥਾਨ ਉਜਾਗਰ ਕੀਤੇ ਜਾ ਰਹੇ ਹਨ ਜਿਥੇ ਮੇਰਾ ਸਤਿਗੁਰ ਬੈਠਾ ਆਇ। ਉਥੇ ਹੁਣ ਇਕ ਸ਼ਾਨਦਾਰ ਗੁਰਦੁਆਰਾ ਖੜਾ ਹੈ। ਇਹ ਪੜ੍ਹਕੇ ਤਾਂ ਮੈਨੂੰ ਬਹੁਤ ਹੀ ਖ਼ੁਸ਼ੀ ਹੋਈ ਕਿ ਆਉਣ ਜਾਉਣ ਵਾਲੇ ਹਰ ਯਾਤਰੂ, ਮੁਸਾਫ਼ਰ ਲਈ ਰਹਿਣ, ਟਿਕਣ, ਬਹਿਣ ਤੇ ਫਿਰ ਲੰਗਰ ਦਾ ਹਰ ਵਕਤ ਪ੍ਰਬੰਧ ਹੈ। ਜਿਸ ਵੇਲੇ ਕੋਈ ਮਰਜ਼ੀ ਆਵੇ ਉਸ ਨੂੰ ਲੰਗਰ ਤਿਆਰ ਮਿਲੇਗਾ। ਗੁਰੂ ਹਰਿ ਰਾਇ ਜੀ ਨੇ ਇਸ

ਸਵਾਲ ਦੇ ਉਤਰ ਵਿਚ ਫਰਮਾਇਆ ਸੀ ਕਿ ਸਭ ਤੋਂ ਉਤਮ ਅਸਥਾਨ ਉਹ ਹੈ ਜਿਥੇ ਹਰ ਸਮੇਂ ਪ੍ਰਸ਼ਾਦ ਪਾਉਣ ਨੂੰ ਮਿਲੇ। ਮਹਾਰਾਜ ਦੇ ਬਚਨ ਸਨ :

ਚੂਕੇ ਸਮੇਂ ਅਥਿਤ ਜੋ ਆਵੈ।
ਕਰ ਭਾਉ ਭਗਤ ਤਿਸ ਤ੍ਰਿਪਤ ਭੁਗਾਵੈ।
ਵਹੀ ਸੇਵ ਮੇਰੇ ਪ੍ਰਮਾਨ।
ਤਬ ਮੈ ਤਿਪਤਾਵੋ ਸਿਖ ਸੁਜਾਨ।੧੫।

(ਮਹਿਮਾ ਪ੍ਰਕਾਸ਼ ਸਾਖੀਆਂ ਪਾਤਸ਼ਾਹੀ ੭)

ਇਨ੍ਹਾਂ ਬਚਨਾਂ ਤੇ ਬੁਰਾਹਨਪੁਰ ਦੀਆਂ ਸੰਗਤਾਂ ਨੂੰ ਪਹਿਰਾ ਦੇਂਦੇ ਦੇਖ ਚਿਤ ਬਹੁਤ ਪ੍ਰਸੰਨ ਹੋਇਆ ਹੈ। ਵਾਹਿਗੁਰੂ ਹੋਰ ਰਹਿਮਤ ਦਾ ਹੱਥ ਸਿਰ ਤੇ ਰਖੇ।

# ਵਹਿ ਪ੍ਰਗਟਿਓ ਮਰਦ ਅੰਗਮੜਾ

ਗੁਰੂ ਗੋਬਿੰਦ ਸਿੰਘ ਜੋ ਆਪਣੇ ਯੁਗ ਦੇ ਪਹਿਲੇ ਪੂਰਣ ਪੁਰਖ-ਭਗਵੰਤ ਸਨ ਜਿਨ੍ਹਾਂ ਆਪਣੀ ਜੀਵਨ-ਗਾਥਾ ਆਪ ਲਿਖੀ। ਆਪ ਨੇ ਲਿਖਿਆ ਕਿ ਸਤ ਚੋਟੀਆ ਵਾਲੇ ਹੇਮ-ਕੁੰਡ ਪਰਬਤ ਤੇ ਸਮਧੀ ਲਾਈ ਤੇ ਦ੍ਵੈ ਤੋਂ ਇਕ ਰੂਪ ਹੋਏ। ਪ੍ਰਭੂ ਨੇ ਕਲਗੀਧਰ ਪਿਤਾ ਨੂੰ ਸਸਾਰ ਵਿਚ ਜਾਣ ਲਈ ਆਗਿਆ ਕੀਤੀ। ਸੁਰਤਿ ਪ੍ਰਭੂ ਚਰਨਾਂ ਵਿਚ ਐਸੀ ਚੁਭੀ ਹੋਈ ਸੀ ਕਿ ਹੋਰ ਕੋਈ ਖਿਚ ਨਾ ਪੈ ਸਕੀ।

ਅਕਾਲ ਪੁਰਖ ਦੀ ਆਗਿਆ ਨੂੰ ਪਰਵਾਨ ਕਰਦਿਆਂ ਜਗਤ ਵਿਚ ਆਏ। ਪ੍ਰਭੂ-ਪ੍ਰਮਾਤਮਾ ਨੇ ਆਪ ਨੂੰ ਆਦੇਸ਼ ਦਿਤਾ, "ਜਿਥੇ ਵੀ ਜਾਓ ਧਰਮ ਚਲਾਓ ਤੇ ਲੋਕਾਂ ਨੂੰ ਮਾੜੇ ਕੰਮ ਕਰਨ ਤੋ ਰੋਕੋ।"

ਅਕਾਲ ਪਰਖ ਦਾ ਹੁਕਮ ਮੰਨ ਕੇ ਆਪ ਸੰਸਾਰ ਤੇ ਆਏ— ਅਕਾਲ ਪੁਰਖ ਵਾਚ। ਚੌਪਈ।

ਮੈਂ ਅਪਨਾ ਸੁਤ ਤੋਹਿ ਨਿਵਾਜਾ
ਪੰਥ ਪ੍ਰਚੁਰ ਕਰਬੇ ਕਹੁ ਸਾਜਾ
ਜਾਹਿ ਤਹਾ ਤੈ ਧਰਮ ਚਲਾਏ
ਕੁਬੁਧਿ ਕਰਨ ਤੇ ਲੋਕ ਹਟਾਇ

[ਬਚਿਤ੍ਰ ਨਾਟਕ

# ਪ੍ਰਕਾਸ਼ ਤੇ ਬਾਲਪਨ

ਆਪ ਦੇ ਮਹਾਨ-ਪਿਤਾ ਗੁਰੂ ਤੇਗ ਬਹਾਦਰ ਜੀ ੧੬੬੫ ਈ: ਦੇ ਅੰਤ ਵਿਚ ਪਰਵਾਰ ਸਮੇਤ ਪੂਰਬੀ ਦੇਸਾਂ ਵਿਚ ਧਰਮ—ਪਰਚਾਰ ਲਈ ਅੰਨਦਪੁਰੋਂ ਤੁਰੇ। ਆਪ ਜੀ ਨਾਲ ਮਾਤਾ ਨਾਨਕੀ ਤੇ ਸੁਪਤਨੀ ਗੁਜਰੀ ਜੀ ਤੋਂ ਬਿਨਾਂ ਦੀਵਾਨ ਮਤੀ ਦਾਸ, ਸਤੀ ਦਾਸ, ਭਾਈ ਦਿਆਲਾ ਤੇ ਭਾਈ ਗੁਰਦਿੱਤਾ ਜੀ ਵੀ ਸਨ।

ਇਹ ਤੀਰਥ-ਯਾਤਰਾ 'ਜਗਤ-ਉਧਾਰਨ' ਤੇ ਜਨਤਾ ਦੇ ਮਨਾਂ ਵਿਚ ਸ੍ਵੈਮਾਣ ਤੇ ਸ੍ਵੈ-ਵਿਸ਼ਵਾਸ਼ ਜਗਾਣ ਦਾ ਉਪਰਾਲਾ ਸੀ।

ਗੁਰੂ ਸਾਹਿਬ ਨੇ ਪਹਿਲੇ ਪੜਾਅ ਸੈਫ਼ਾਬਾਦ (ਬਹਾਦਰ ਗੜ੍ਹ ਪਟਿਆਲਾ) ਵਿਖੇ ਆਪਣੇ ਸ਼ਰਧਾਲੂ ਸੈਫ਼ਉੱਦੀਨ ਨੂੰ ਨਿਵਾਜਿਆ।

ਸੈਫ਼ਉੱਦੀਨ ਨੇ ਇਕ ਸੁੰਦਰ ਘੋੜਾ ਭੇਟਾ ਕੀਤਾ ਜਿਸ ਤੇ ਆਪ ਨੇ ਬਨਾਰਸ ਤਕ ਸਫ਼ਰ ਕੀਤਾ। ਆਪ ਨੇ ਉਸ ਦਾ ਨਾਮ ਸਿਰੀਧਰ ਰਖਿਆ ਜੋ ਬੀਮਾਰ ਹੋ ਕੇ 'ਬਨਾਰਸ' ਵਿਖੇ ਹੀ ਚਲਾਣਾ ਕਰ ਗਇਆ। ਸੈਫ਼ਾਬਾਦ ਤੋਂ ਕੁਰਕਛੇਤਰ, ਦਿੱਲੀ, ਮਥਰਾ, ਆਗਰਾ, ਇਟਾਵਾ, ਕਾਨਪੁਰ, ਅਯੁਧਿਆ ਤੇ ਅਲਹਬਾਦ (ਪ੍ਰਯਾਗ) ਪਹੁੰਚੇ। ਇਨ੍ਹਾਂ ਤੀਰਥ ਅਸਥਾਨਾਂ ਤੇ ਗਿਆਨ-ਦਾਨ ਤੋਂ ਬਿਨਾਂ ਜੰਗਜੂ ਕੌਮਾਂ ਵਿਚ ਬੀਰਤਾ ਦਾ ਜਜ਼ਬਾ ਵੀ ਵੰਡਦੇ ਰਹੇ।

੧੬੬੬ ਈ: ਦੇ ਆਰੰਭ ਵਿਚ ਪ੍ਰਯਾਗ ਪਹੁੰਚੇ। ਇਸ ਪਵਿਤ੍ਰ ਅਸਥਾਨ ਵਿਖੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਤਾ ਗੁਜਰੀ ਦੀ ਪਵਿਤ੍ਰ ਕੁਖ ਵਿਚ ਪ੍ਰਕਾਸ਼ ਹੋਇਆ। ਲਗ-ਭਗ ੨੭ ਸਾਲਾਂ ਉਪਰੰਤ ਇਹ ਮਹਾਨ ਘਟਨਾ ਵਾਪਰੀ। ਇਸ ਬਾਰੇ ਕਲਗੀਧਰ ਜੀ ਬਚਿਤ੍ਰ-ਨਾਟਕ ਵਿਚ ਲਿਖਦੇ ਹਨ—

ਤਾਤ ਮਾਤ ਮੁਰ ਅਲੱਖ ਅਰਾਧਾ ।
ਬਹੁ ਬਿਧਿ ਜੋਗ ਸਾਧਨਾ ਸਾਧਾ ।
ਤਿਨ ਜ ਕਰੀ ਅਲਖ ਕੀ ਸੇਵਾ ।
ਤਾਂਤੇ ਭਏ ਪ੍ਰਸੰਨਿ ਗੁਰ ਦੇਵਾ ।
ਤਿੰਨ ਪ੍ਰਭ ਜਬ ਆਇਸ ਮੁਹਿ ਦੀਯਾ ।
ਜਬ ਹਮ ਜਨਮ ਕਲੂ ਮਹਿ ਲੀਯਾ ।
ਤਿਹੀ ਪ੍ਰਕਾਸ਼ ਹਮਾਰਾ ਭਯੋ ।
ਪਟਨਾ ਸ਼ਹਿਰ ਬਿਖੇ ਭਵ ਲਯੋ ।
ਅਲਾਹਾਬਾਦ ਤੋਂ ਬਨਾਰਸ, ਗਯਾ ਤੋਂ ਪਟਨਾ ਪੁਜੇ ।

ਪਰਵਾਰ ਨੂੰ ਸ੍ਰੀ ਪਟਨਾ ਸਾਹਿਬ ਛਡ ਕੇ ਆਪ ਆਸਾਮ ਦੀ ਯਾਤਰਾ ਲਈ ਰਵਾਨਾ ਹੋ ਗਏ। ਤਖਤ ਹਰੀਮੰਦਰ ਵਿਖੇ ਸੰਭਾਲੇ ਹੁਕਮਨਾਮਿਆਂ ਤੋਂ ਪਤਾ ਲਗਦਾ ਹੈ ਕਿ ਭਾਈ ਦਿਆਲਾ ਜੀ ਆਪ ਦੇ ਪਰਵਾਰ ਦਾ ਧਿਆਨ ਰਖਣ ਲਈ ਪਟਨਾ ਹੀ ਰਹਿ ਗਏ ਸਨ। ਇਕ ਹੁਕਮਨਾਮੇ ਵਿਚ—"ਭਾਈ ਦਿਆਲ ਦਾਸ ਨੂੰ ਮੇਰਾ ਹੀ ਰੂਪ ਜਾਣਨਾ।" ਕਹਿ ਕੇ ਨਿਵਾਜਿਆ ।

ਉਸ ਵੇਲੇ ਗੁਰੂ ਤੇਗ ਬਹਾਦਰ ਜੀ ਢਾਕਾ ਵਿਖੇ ਸਨ ਜਦੋਂ ਉਨ੍ਹਾਂ ਨੂੰ ਭਾਈ ਮੇਹਰ ਚੰਦ ਤੇ ਭਾਈ ਕਲਿਆਣ ਚੰਦ ਹਥੀਂ ਬਾਲਕ-ਗੁਰੂ ਦੇ ਜਨਮ ਦੀ ਖ਼ਬਰ ਭੇਜੀ ਗਈ ।

੨੨ ਦਸੰਬਰ ੧੬੬੬ ਈ: ਨੂੰ ਸ੍ਰੀ ਪਟਨਾ ਸਾਹਿਬ ਵਿਖੇ ਗੁਰੂ ਗਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਨਾਂਵ੍ਹੇਂ ਪਾਤਸ਼ਾਹ ਜੀ ਦੇ ਹੁਕਮਨਾਮਿਆਂ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਦਾ ਆਦਿ-ਨਾਮ ਗੋਬਿੰਦ ਦਾਸ ਸੀ ।

ਗੁਰੂ ਤੇਗ ਬਹਾਦਰ ਜੀ ਨੇ ਢਾਕਾ ਤੋਂ ਇਕ ਹੁਕਮਨਾਮੇ

ਵਿਚ ਪਟਨੇ ਦੀ ਸੰਗਤ ਨੂੰ ਵਧਾਈ ਭੇਜੀ ।

"ਸੰਗਤ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ । ਤੁਮਾਰੀ ਸੇਵਾ ਸੰਗਤ ਕੀ ਗੁਰੂ ਕੀ ਦਰਗਾਹ ਥਾਂਇ ਪੜੇਗੀ । ਸੰਗਤ ਕਾ ਭਲਾ ਹੋਗਾ ।"

# ਸ੍ਰੀ ਪਟਨਾ ਸਾਹਿਬ

ਪ੍ਰਾਚੀਨ ਕਾਲ ਵਿਚ ਪਟਨੇ ਦਾ ਨਾਮ ਪਾਟਿਲੀ-ਪੁਤ੍ਰ ਸੀ । ਯੂਨਾਨੀ ਇਸ ਨੂੰ ਪਾਲੀਬਥਰਾ ਕਹਿੰਦੇ ਸਨ । ਫ਼ਾਹਯਾਨ ਤਿੰਨ ਵਰ੍ਹੇ ਪਾਟਲੀ ਪੁਤਰ ਵਿਖ ਰਹਿਆ । ਇਹ ਗੁਪਤ ਘਰਾਣੇ ਦੀ ਰਾਜਧਾਨੀ ਸੀ । ਇਸ ਸ਼ਹਿਰ ਵਿਚ ਮਹਾਤਮਾ ਬੁਧ ਨੇ ਚਰਨ ਪਾਏ ਸਨ । ਉਸ ਦੇ ਨਿਵਾਸ ਉਪਰੰਤ ਇਥੇ ਬੁਧ ਧਰਮ ਦ ਵਿਕਾਸ ਆਰੰਭ ਹੋਇਆ ।

ਇਥ ਬੁਧ ਧਰਮ ਦੇ ਦੋ ਵਡੇ ਵਿਹਾਰ ਸਨ ਇਨ੍ਹਾਂ ਵਿਹਾਰਾਂ ਵਿਚ ਸਤ ਹਜ਼ਾਰ ਭਿਖਸ਼ੂ ਰਹਿੰਦੇ ਸਨ ।

ਇਹ ਸਾਰੇ ਭਾਰਤ ਦਾ ਸਿਖਿਆ-ਕੇਂਦਰ ਸੀ । ਮਹਾਰਾਜਾ ਦੀ ਰਾਜਧਾਨੀ ਹੋਣ ਕਰਕੇ ਇਹ ਨਗਰ ਸਾਰੇ ਸੰਸਾਰ ਵਿਚ ਪ੍ਰਸਿਧ ਸੀ । 'ਰਾਜ-ਭਵਨ' ਦੀ ਸ਼ਿਲਪਕਾਰੀ ਅਦਭੁਤ ਸੀ । ਹਰ ਸਾਲ ਲੋਕ ਮਹਾਤਮਾ ਬੁਧ ਦੀ ਸਵਾਰੀ ਕਢਦੇ ਸਨ । ਮਹਾਤਮਾ ਬੁਧ ਦੀ ਸ਼ਵਾਰੀ ਨੂੰ ਵੀਹ ਗਡੀਆਂ ਵਿਚ ਸਜਾ ਕੇ ਨਗਰ ਵਿਚ ਘੁਮਾਇਆ ਜਾਂਦਾ ਸੀ ।

ਨਗਰ ਵਿਚ ਅਸਥਾਪਨ ਬੁਧ-ਮੂਰਤੀਆਂ ਵਿਚ ਕਲਾ ਕਿਰੱਤ ਸਿਖਰ ਤੇ ਸੀ ਤੇ ਬੋਹੜ ਦਾ ਬ੍ਰਿਛ ਬੁਧ ਦੀ ਹੋਂਦ ਦਾ ਚਿਨ੍ਹ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਟਨਾ ਵਿਖੇ ਸਾਲਿਸ ਰਾਏ ਜੌਹਰੀ ਨੂੰ ਮੰਜੀ ਬਖ਼ਸ਼ੀ ਸੀ। ਗੁਰੂ ਜੀ ਨੇ ਇਥ ਸੰਗਤ ਦੀ ਸਥਾਪਨਾ ਕੀਤੀ ਜਿਸ ਕਰਕੇ ਪਟਨਾ ਦੇ ਵਸਨੀਕਾਂ ਤੇ ਗੁਰੂ-ਨਾਨਕ ਜੀ ਦੀ ਸਿੱਖੀ ਦਾ ਪ੍ਰਭਾਵ ਸੀ ਜੋ ਦਸਵੇਂ ਪਾਤਸ਼ਾਹ ਸਮੇਂ ਸ਼ਕਤੀ ਦਾ ਪ੍ਰਗਟਾਓ ਬਣ ਕੇ ਉਭਰਿਆ।

ਬਾਲਾ-ਪ੍ਰੀਤਮ ਦੇ ਅਨੋਖੇ ਪ੍ਰਭਾਵ ਨੇ ਹਿੰਦੂ ਮੁਸਲਮਾਨਾਂ ਦਾ ਮਨ ਮੋਹ ਲਇਆ।

ਪਟਨਾ ਨਗਰ ਦਾ ਇਕ ਵਿਦਵਾਨ-ਪੰਡਤ ਕੇਸ਼ੋ ਦੱਤ ਬਾਲਾ-ਪ੍ਰੀਤਮ ਨੂੰ ਕ੍ਰਿਸ਼ਨ ਦਾ ਸਾਖਿਅ ਤ ਰੂਪ ਸਮਝ ਕੇ ਪੂਜਣ ਲਗ ਪਇਆ। ਇਸ਼ਟ-ਦੇਵ ਨਾਲ ਆਤਮਗੋਤ ਸਬੰਧ ਹੁੰਦਾ ਹੈ। ਇਸ ਤਰ੍ਹਾਂ ਰਾਜਾ ਮੈਨੀ ਤੇ ਉਸ ਦੀ ਰਾਣੀ ਵੀ ਇਸ ਅਨੋਖੇ-ਬਾਲ ਦੇ ਦਰਸ਼ਨ ਵਿਚ ਮਨ ਦੀ ਸ਼ਾਂਤੀ ਅਨੁਭਵ ਕਰਦੇ ਸਨ।

ਉਨ੍ਹਾਂ ਦਾ ਮਹਲ 'ਸਤਿਸੰਗ-ਘਰ' ਬਣ ਗਇਆ ਸੀ। ਉਨ੍ਹਾਂ ਦੇ ਵਿਹੜੇ ਵਿਚ ਰਬੀ-ਮੁਸਕਾਨ ਖੇਡਦੀ, ਜਿਉਂ ਜਿਉਂ ਸ਼ਰਧਾ ਵਧਦੀ ਗਈ ਤਿਉਂ ਤਿਉਂ ਬਾਲ-ਗੁਰੂ ਦੇ ਦੁਆਲੇ ਪ੍ਰੇਮੀਆਂ ਦੀਆਂ ਭੀੜਾਂ ਜੁੜਦੀਆਂ ਗਈਆਂ। ਰਾਜਾ ਫ਼ਤਹ ਚੰਦ ਮੈਣੀ ਤੇ ਉਸ ਦੀ ਰਾਣੀ ਕਿਸ਼ੋਰੀ ਦੇਵੀ ਨੇ ਬਾਲਾ-ਪ੍ਰੀਤਮ ਦੇ ਖੇਡਣ ਲਈ ਇਕ ਵਿਸੇਸ਼ ਹਵੇਲੀ ਬਣਵਾਈ। ਇਹ ਹਵਲੀ 'ਬਾਲ ਘਰ' ਬਣੀ ਜਿਥੇ ਬਾਲ-ਲੀਲਾ ਦੀਆਂ ਖੇਡਾਂ ਹੁੰਦੀਆਂ ਰਹੀਆਂ। ਗੁਰਦੁਆਰਾ ਬਾਲ-ਲੀਲਾ ਬਾਲ-ਪਨ ਦੀ ਯਾਦ ਦਾ ਸਮਰਪਨ ਹੈ।

ਗੁਰੂ ਜੀ ਦੇ ਸਿਦਕੀਆਂ ਵਿਚੋਂ ਨਵਾਬ ਰਹੀਮ ਬਖਸ਼ ਤੇ ਕਰੀਮ ਬਖ਼ਸ਼ ਨੇ ਗੋਬਿੰਦ ਦਾਸ ਨੂੰ ਇਕ ਵਿਸ਼ਾਲ ਬਾਗ ਤੇ ਬਹੁਤ ਸਾਰੀ ਜ਼ਮੀਨ ਭੇਟਾ ਕੀਤੀ। ਗੁਰਦੁਆਰਾ 'ਗੁਰੂ ਕਾ ਬਾਗ' ਉਨ੍ਹਾਂ ਸ਼ਰਧਾਲੂਆਂ ਦੇ ਅਨਿਨ ਪਿਆਰ ਨੂੰ ਪ੍ਰਗਟਾਉਂਦਾ ਹੈ।

ਗੁਰੂ ਜੀ ਛੇ-ਸਾਲ ਪਟਨਾ ਰਹੇ। ਮਾਮਾ ਕਿਰਪਾਲ ਚੰਦ ਸਾਰੇ ਪਰਵਾਰ ਤੇ ਵਿਸ਼ੇਸ਼ ਕਰਕੇ ਬਾਲਾ-ਪ੍ਰੀਤਮ ਦਾ ਖ਼ਿਆਲ ਰਖਦੇ ਰਹੇ।

ਨਾਵੇਂ-ਪਾਤਸ਼ਾਹ ਦੇ ਹੁਕਮਨਾਮਿਆਂ ਵਿਚ ਬਹੁਤ ਸਾਰੇ ਨਾਵਾਂ ਦਾ ਵਰਣਨ ਹੈ ਉਥੇ ਖਾਸ ਕਰਕੇ ਮਾਈ ਬੇਬੇ ਪੇੜੀ ਬਾਈ ਦਾ ਵੀ ਜ਼ਿਕਰ ਕੀਤਾ ਹੈ ਜੋ ਬਾਲ-ਗੁਰੂ ਦੀ ਖਿਡਾਵੀ ਸੀ।

## ਭੀਖਣ ਸ਼ਾਹ :

ਪ੍ਰਸਿਧ ਸੂਫ਼ੀ ਦਰਵੇਸ਼ ਭੀਖਣ ਸ਼ਾਹ ਦਾ ਜਨਮ ਪਿੰਡ ਸਿਆਣਾ ਤਹਿਸੀਲ ਕੈਥਲ ਜ਼ਿਲਾ ਕਰਨਾਲ ਵਿਖੇ ਹੋਇਆ। ਆਪ ਦੇ ਵਡੇਰੇ ਘੁੜਾਮ-ਵਾਸੀ ਸਨ। ਫਕੀਰ ਭੀਖਣ ਨੇ ਆਪਣਾ ਨਿਵਾਸ 'ਠਸਕਾ' ਰਖ ਲਇਆ ਸੀ।

ਇਹ ਦਰਵੇਸ਼ ਪੰਜਾਬ ਤੋਂ ਪਟਨਾ ਪੰਜ ਸ਼ਿਸ਼ਾਂ ਸਮੇਤ ਪੁਜਾ ਉਸ ਨੇ ਦੋ ਕੁਜੀਆਂ ਇਕ ਵਿਚ ਦੁੱਧ ਤੇ ਦੂਜੇ ਵਿਚ ਪਾਣੀ ਰਖਿਆ, ਉਸ ਨੇ ਦੋਵੇਂ ਕੁਜੀਆਂ ਬਾਲਕ-ਗੁਰੂ ਅਗੇ ਰਖੀਆਂ। ਬਾਲ ਪ੍ਰੀਤਮ ਨੇ ਦੁਹਾਂ ਕੁਜੀਆਂ ਉਤੇ ਆਪਣੇ ਦੋਵੇਂ ਹਥ ਰਖੇ। ਇਸ ਦਾ ਅਰਥ ਸੀ ਕਿ 'ਗੁਰਦੇਵ' ਦੁਹਾਂ ਨੂੰ ਸਮਦ੍ਰਿਸ਼ਟੀ ਨਾਲ ਵੇਖਣਗੇ।

## ਅਨੋਖੇ ਕੌਤਕ :

ਸ੍ਰੀ ਪਟਨਾ ਸਾਹਿਬ ਵਿਖੇ ਗੁਰੂ ਗੋਬਿੰਦ ਅਜਬ ਖੇਡਾਂ ਖੇਡਦੇ। ਆਪ ਦੀ ਹਰ ਖੇਡ ਰਮਜ਼ ਤੇ ਰਹੱਸ ਨਾਲ ਭਰਪੂਰ ਸੀ। ਗੰਗਾ ਦੇ ਜਲ ਵਿਚ ਬੇੜੀਆਂ ਚਲਾਂਦੇ ਤੇ ਵਿਸ਼ੇਸ਼ ਕਰਕੇ ਜਦੋਂ ਪਾਣੀ ਦੀ ਰਵਾਨੀ ਤੇਜ਼ ਹੁੰਦੀ ਤਾਂ ਉਹ ਆਪਣੀ ਬੇੜੀ ਗੰਗਾ ਵਿਚਕਾਰ ਲੈ ਜਾਂਦੇ। ਉਹ ਸਮਝਾ ਰਹੇ ਸਨ ਕਿ ਮਨੁਖ ਨੂੰ ਜੀਵਨ ਵਿਚ ਸੰਘਰਸ਼ ਤੋਂ ਨਹੀਂ ਘਬਰਾਣਾ ਚਹੀਦਾ।

ਇਸੇ ਤਰ੍ਹਾਂ ਤੀਰਾਂ ਤੇ ਤਲਵਾਰਾਂ ਦੀਆਂ ਖੇਡਾਂ ਖੇਡਦੇ ਹਾਣੀਆਂ ਦੀਆਂ ਫ਼ੌਜਾਂ ਬਣਾ ਕੇ ਜੰਗ ਕਰਦੇ। ਨਵਾਬਾਂ ਨੂੰ ਮਖੌਲਾਂ ਕਰਦੇ ਤੇ ਹਾਕਮਾਂ ਦੇ ਸਾਹਮਣੇ ਸਲਾਮ ਕਰਨ ਦੀ ਥਾਂ ਹਿੱਕ ਤਾਣ ਕੇ ਖਲੋ ਜਾਂਦੇ। ਸੋਨੇ ਦੇ ਕੰਙਣ ਗੰਗਾ ਵਿਚ ਸੁਟ ਦੇਂਦੇ ਇਹ ਸੰਕੇਤ ਸੀ ਕਿ ਬਾਲਕ-ਗੋਬਿੰਦ 'ਸਰਬ-ਲੋਹ' ਨੂੰ ਪਿਆਰਦੇ ਹਨ। ਉਨ੍ਹਾਂ ਲਈ ਮਾਇਆ ਕੋਈ ਖਿਚ ਨਹੀਂ ਰਖਦੀ। ਉਨ੍ਹਾਂ ਲਈ ਉਚੇ ਉਦਸ਼ ਤੇ ਸਿਧਾਂਤ ਪਿਆਰੇ ਸਨ।

ਆਸਾਮ, ਬੰਗਾਲ ਤੇ ਉੜੀਸਾ ਦੀ ਯਾਤਰਾ ਉਪਰੰਤ ਆਪ ਸ੍ਰੀ ਪਟਨਾ ਸਾਹਿਬ ਪਹੁੰਚੇ। ਆਪਣੇ ਪਿਆਰੇ ਸਪੁਤ੍ਰ ਗੋਬਿੰਦ ਨੂੰ ਮਿਲ ਕੇ ਬਹੁਤ ਖੁਸ਼ ਹਏ। ਥੋੜੇ ਸਮੇਂ ਪਟਨਾ ਠਹਿਰਣ ਉਪਰੰਤ ਸਾਰੇ ਪਰਵਾਰ ਨੂੰ ਨਾਲ ਲੈ ਕੇ ਪਜਾਬ ਵਲ ਟੁਰ ਪਏ। ਗੁਰੂ ਗੋਬਿੰਦ ਸਿੰਘ ਜੀ ਆਪ ਲਿਖਦੇ ਹਨ :—

> "ਮਦ੍ਰ ਦੇਸ ਹਮ ਕੋ ਲੇ ਆਏ।
> ਭਾਂਤ ਭਾਂਤ ਦਾਈਅਨਿ ਦੁਲਰਾਏ।
> ਕੀਨੀ ਭਾਂਤ ਭਾਂਤ ਤਨ ਰਛਾ।
> ਦੀਨੀ ਭਾਂਤ ਭਾਂਤ ਕੀ ਸਿੱਛਾ।

(ਬਚਿਤ੍ਰ-ਨਾਟਕ)

ਵੈਸਾਖੀ ਤੋਂ ਕੁਝ ਦਿਨ ਪਹਿਲਾਂ ਸਾਰਾ ਪਰਵਾਰ ਅਨੰਦ-ਪੁਰ ਪਹੁੰਚ ਗਇਆ। ਅਨੰਦਪੁਰ ਵਾਸੀ ਗੁਰੂ-ਪਰਵਾਰ ਦੇ ਦਰਸ਼ਨ ਕਰਕੇ ਗਦ ਗਦ ਹੋਏ।

## ਔਰੰਗਜ਼ੇਬ ਦੀ ਨੀਤੀ

ਗੁਰੂ ਤੇਗ਼ ਬਹਾਦਰ ਸਾਹਿਬ ੧੬੭੦ ਦੇ ਅਖੀਰ ਵਿਚ ਪੂਰਬ ਦੀ ਯਾਤ੍ਰਾ ਤੋਂ ਪੰਜਾਬ ਪਹੁੰਚੇ। ਔਰੰਗਜ਼ੇਬ ਕਟੜ ਬਾਦ-ਸ਼ਾਹ ਸੀ। ਉਸ ਨੇ ਹਿੰਦੂਆਂ ਤੇ ਜਜ਼ੀਆ ਤੇ ਧਾਰਮਿਕ ਯਾਤਰਾ ਟੈਕਸ ਮੁੜ ਲਾ ਦਿੱਤਾ ਸੀ। ਉਸ ਨੇ ਸੰਗੀਤ ਤੇ ਨਾਚ ਤੇ ਵੀ ਰੋਕ ਲਾ ਦਿਤੀ। ਮੰਦਰਾਂ ਦੀ ਉਸਾਰੀ ਤੇ ਮੁਰੰਮਤ ਰੋਕ ਦਿਤੀ। ਮਥਰਾ ਦੇ ਪ੍ਰਸਿਧ ਕੇਸ਼ਵ ਰਾਏ ਮੰਦਰ ਨੂੰ ਢਾਏ ਜਾਣ ਦਾ ਹੁਕਮ ਦਿਤਾ ਗਇਆ। ਹਿੰਦੂ ਵਿਦਿਆਲਿਆਂ ਨੂੰ ਬਦ ਕਰਾ ਦਿਤਾ। ੧੬੬੯ ਵਿਚ ਬਨਾਰਸ ਦਾ ਵਿਸ਼ਵਾਨਾਥ ਮੰਦਰ ਢਾਹ ਦਿਤਾ ਤੇ ਉਸ ਦੇ ਖੰਡਰ ਤੇ ਇਕ ਮਸੀਤ ਉਸਾਰ ਦਿਤੀ।

ਦਖਣ ਵਿਚ ਮਰਹਟਿਆਂ ਦੇ ਵਿਦਰੋਹ ਕਰਕ ਮੰਦਰ ਬਚੇ ਰਹੇ, ਔਰੰਗਜ਼ੇਬ ਕੇਵਲ ਹਿੰਦੂਆਂ ਦੇ ਹੀ ਵਿਰੁਧ ਨਹੀਂ ਸੀ ਬਲਕਿ ਸ਼ੀਆ ਰਿਆਸਤਾਂ ਬੀਜਾਪੁਰ ਤੇ ਗੋਲਕੰਡਾ ਦੇ ਮੁਸਲਮਾਨ ਸ਼ਾਸ਼ਕਾਂ ਦੇ ਵੀ ਖ਼ਿਲਾਫ਼ ਸੀ।

ਦਖਣ ਵਿਚ ਸ਼ਿਵਾ ਜੀ ਮਰਹਟਿਆਂ ਦੀ ਅਗਵਾਈ ਕਰ ਰਹਿਆ ਸੀ। ਆਗਰਾ ਤੇ ਮਥਰਾ ਦੇ ਜਾਟ ਤੇ ਸਤਿਨਾਮੀਏਂ ਵੀ ਮੁਗ਼ਲ-ਸਰਕਾਰ ਦੇ ਬਾਗ਼ੀ ਸਨ। ਉਨ੍ਹਾਂ ਦਾ ਆਗੂ ਗੋਕਲ ਜਾਟ ਸੀ। ਮਾਰਵਾੜ ਦੇ ਰਾਜਪੂਤ ਤੇ ਉਨ੍ਹਾਂ ਦਾ ਸਰਦਾਰ ਦੁਰਗਾਦਾਸ

ਰਾਠੌਰ ਵੀ ਮੁਗਲ ਫ਼ੌਜਾਂ ਨਾਲ ਲੋਹਾ ਲੈ ਰਹਿਆ ਸੀ। ਔਰੰਗਜ਼ੇਬ ੨੬ ਸਾਲ ਦੱਖਣ ਹੀ ਰਹਿਆ। ਅਹਿਮਦ ਨਗਰ ਵਿਖੇ ਕੈਂਪ ਰਖਿਆ ਤੇ ਅਖੀਰ ਉਸ ਦੀ ਕਬਰ ਵੀ ਦੱਖਣ 'ਦੌਲਤਾਬਾਦ' ਵਿਖੇ ਬਣੀ। ਉਸ ਦਾ ਚਰਿਤ੍ਰ ਇਕ ਐਸੇ ਮੁਸਲਮਾਨ ਦਾ ਚਰਿੱਤਰ ਸੀ ਜੋ ਭਾਰਤ ਨੂੰ ਦਾਰ-ਉਲ-ਇਸਲਾਮ ਬਣਾਉਣਾ ਚਾਹੁੰਦਾ ਸੀ। ਉਹ ਨਿਜੀ ਜੀਵਨ ਵਿਚ ਬਹੁਤ ਸਾਦਾ ਸੀ। ਕੁਰਾਨ-ਸ਼ਰੀਫ਼ ਲਿਖ ਕੇ ਤੇ ਟੋਪੀਆਂ ਬਣਾ ਕੇ ਗੁਜ਼ਾਰਾ ਕਰਦਾ ਸੀ।

ਸ਼ਾਹੀ ਖਜ਼ਾਨੇ ਵਿਚੋਂ ਪਾਈ ਵੀ ਖ਼ਰਚ ਨਹੀਂ ਕਰਦਾ ਸੀ, ਪਰ ਸੁਭਾ ਦਾ ਤਲਖ਼, ਕਟੜ ਸੁਨੀ ਤੇ ਜ਼ਾਲਮ ਬਾਦਸ਼ਾਹ ਸੀ। ਔਰੰਗਜ਼ੇਬ ਸ਼ਕੀ-ਮਿਜ਼ਾਜ ਆਦਮੀ ਸੀ। ਉਹ ਆਪਣੇ ਪੁਤਰਾਂ ਤੇ ਵੀ ਵਿਸ਼ਵਾਸ਼ ਨਹੀਂ ਸੀ ਕਰਦਾ। ਉਸ ਦੇ ਉਤਰ-ਅਧਿਕਾਰੀ ਰਾਜ-ਪ੍ਰਬੰਧ ਵਿਚ ਬਹੁਤ ਕਮਜ਼ਰ ਸਨ। ਔਰਗਜ਼ੇਬ ਨੇ ਬਿਰਧ ਅਵਸਥਾ ਵਿਚ ਆਪਣੀਆਂ ਗਲਤੀਆਂ ਦਾ ਇਕਬਾਲ ਕੀਤਾ ਤੇ ਗੁਨਾਹਾਂ ਦੀ ਪੰਡ ਨਾਲ ਉਹਦੀ ਕਮਰ ਝੁਕ ਗਈ ਤੇ ਬੇ-ਬਸੀ ਦੀ ਹਲਤ ਵਿਚ ਚਲਾਣਾ ਕਰ ਗਇਆ। ਉਸ ਦੇ ਚਲਾਣੇ ਨਾਲ ਮੁਗਲ-ਚਰਾਗ ਵੀ ਬੁਝਣ ਲਗ ਪਇਆ।

ਔਰੰਗਜ਼ੇਬ ਦੇ ਸਮੇਂ ਦੇਸ਼ ਦੀ ਆਰਥਿਕ ਹਾਲਤ ਵੀ ਡਾਵਾਂ ਡੋਲ ਹੋ ਗਈ। ਮਨਸਬ ਦਾਰੀ ਰਾਜ-ਪ੍ਰਬਧ ਅਸਫਲ ਰਹਿਆ ਤੇ ਉਹ ਗਰੀਬਾਂ ਤੇ ਮਜ਼ਦੂਰਾਂ ਦੀ ਲੁਟ ਖਸੁਟ ਤੇ ਪਲਦਾ ਰਹਿਆ। ਜਾਗੀਰਦਾਰੀ ਪ੍ਰਬੰਧ ਨੇ ਹਲ-ਵਾਹਿਕਾਂ ਨੂੰ ਵਿਦਰੋਹ ਤੇ ਮਜਬੂਰ ਕਰ ਦਿਤਾ।

ਜਦੋਂ ਗੁਰੂ ਤੇਗ ਬਹਾਦਰ ਜੀ ਪੰਜਾਬ ਆਏ ਤਾਂ ਪੰਜਾਬੀ ਕਿਸਾਨ ਤੇ ਕਿਰਤੀ ਵਰਗ ਮੁਗਲ ਰਾਜ ਨਾਲ ਟੱਕਰ ਲੈਣ ਲਈ ਕਿਸੇ ਮਹਾਨ ਆਗੂ ਦੀ ਅਗਵਾਈ ਨੂੰ ਉਡੀਕ ਰਹੇ ਸਨ।

ਔਰੰਗਜ਼ੇਬ ਨੇ ਇਸਲਾਮ ਦੇ ਪ੍ਰਚਾਰ ਲਈ ਕਸ਼ਮੀਰ ਦੀ ਚੋਣ ਕੀਤੀ। ਔਰੰਗਜ਼ੇਬ ਦਾ ਖਿਆਲ ਸੀ ਕਿ ਜੇ ਕਸ਼ਮੀਰ ਦੇ ਬ੍ਰਾਹਮਣ ਮੁਸਲਮਾਨ ਬਣ ਗਏ ਤਾਂ ਹਿੰਦੂ ਧਰਮ ਖਤਮ ਹੋ ਜਵੇਗਾ। ਬ੍ਰਾਹਮਣ ਤਾਂ ਸ਼ਾਸ਼ਤਰ ਦੇ ਗਿਆਤਾ ਸਨ। ਵੈਸ਼ ਤਕੜੀ ਤੋਲਦੇ ਸਨ ਤੇ ਸੂਦਰ ਸਮਾਜ ਸੇਵਕ ਬਣ ਕੇ ਰਹਿ ਗਏ ਸਨ। ਕੇਵਲ ਥੋੜੇ ਜਿਹੇ ਕਸ਼ਤਰੀਆਂ ਨੇ ਹੀ ਸ਼ਸ਼ਤ੍ਰ ਪਕੜੇ ਸਨ ਜੋ ਇਸਲਾਮੀ ਜਹਾਦ ਦਾ ਮੁਕਾਬਲਾ ਨਾ ਕਰ ਸਕੇ।

## ਕੀਨੋ ਬਡੋ ਕਲੂ ਮਹਿ ਸਾਕਾ:–

ਇਸ ਅਵਸਥਾ ਵਿਚ ਕਸ਼ਮੀਰ ਦੇ ਬ੍ਰਾਹਮਣ ਕਿਸੇ ਸ਼ਕਤੀ-ਵਾਨ ਮਹਾਂਪੁਰਸ਼ ਦੀ ਭਾਲ ਵਿਚ ਸਨ ਜੋ ਉਹਨਾਂ ਦੀ ਅਗਵਾਈ ਕਰ ਕੇ ਉਹਨਾਂ ਨੂੰ ਮੁਗਲ-ਅਤਿਆਚਾਰਾਂ ਤੋਂ ਬਚਾ ਸਕੇ।

ਮਟਨ ਦੇ ਪੁਜਾਰੀ ਕਿਰਪਾ ਰਾਮ ਪੰਡਤ ਦੀ ਅਗਵਾਈ ਵਿਚ ਪ੍ਰਮੁਖ ਪੰਡਤ ਗੁਰੂ ਜੀ ਦੀ ਸ਼ਰਨ ਆਏ। ਉਹ ਪੰਡਤ ਵਖੋ ਵੱਖ ਥਾਵਾਂ ਦੇ ਸਨ ਜਿਵੇਂ ਕੁਰਕਸ਼ੇਤਰ, ਹਰਦਵਾਰ ਆਦਿ।

ਦੁਖੀ ਬਿਪਰ ਜੋ ਚਲ ਕੇ ਆਇ ਪੁਰੀ ਅਨਦ<br>ਬਾਂਹ ਅਸਾਡੀ ਪਕਰੀਐ ਗੁਰ ਹਰਿਗਬਿੰਦ ਕੇ ਚੰਦ।

ਗੁਰੂ ਜੀ ਨੇ ਪੂਰਬੀ ਦੇਸ਼ਾਂ ਵਿਚ ਯਾਤਰਾ ਕਰਕੇ ਇਹ ਅਨੁਭਵ ਕਰ ਲਿਆ ਸੀ ਕਿ ਕੇਵਲ ਕਸ਼ਮੀਰ ਹੀ ਨਹੀਂ ਸਗੋਂ ਸਮੁੱਚਾ ਦੇਸ਼ ਮੁਗਲ-ਹਕੂਮਤ ਦੇ ਜ਼ੋਰ ਤੇ ਜ਼ਬਰ ਨਾਲ ਨਪੀੜਿਆ

ਜਾ ਰਹਿਆ ਸੀ ਤੇ ਇਸ ਨਾਜ਼ਕ ਸਮੇਂ ਕਿਸੇ ਮਹਾਂਪੁਰਸ਼ ਦੇ ਬਲੀਦਾਨ ਦੀ ਲੋੜ ਸੀ।

ਕਸ਼ਮੀਰ ਦੇ ਪੰਡਤਾਂ ਦੀ ਦਰਦ-ਕਹਾਣੀ ਸੁਣ ਕੇ ਗੁਰੂ ਜੀ ਨੇ ਮੁਗਲ-ਰਾਜ ਨੂੰ ਜੜ੍ਹਾਂ ਤੋਂ ਉਖੇੜਨ ਦਾ ਮਨ ਬਣਾ ਲਇਆ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਪੰਡਤਾਂ ਦੀ ਵਿਥਿਆ ਸੁਣਕੇ ਆਪ ਨੇ ਫ਼ੁਰਮਾਇਆ "ਜਦ ਤਕ ਕੋਈ ਸਤ-ਪੁਰਖ ਮਹਾਤਮਾ ਹਿੰਦੂ ਧਰਮ ਵਾਸਤੇ ਆਪਣਾ ਸਿਰ ਬਲੀਦਾਨ ਨਹੀਂ ਕਰਦਾ ਤਦ ਤਕ ਏਸ ਧਰਮ ਦਾ ਠਹਿਰਾਉਣਾ ਅਉਖਾ ਹੈ।

ਇਹ ਬਚਨ ਸੁਣਕੇ ਹੋਰ ਤਾਂ ਕੋਈ ਕੁਛ ਨਾ ਬੋਲਿਆ ਪਰ ਗੁਰੂ ਗੋਬਿਦ ਸਿੰਘ ਜੀ ਨੇ ਹਥ ਜੜ ਕੇ ਅਰਜ਼ ਕੀਤੀ ਕਿ ਮਹਾਰਾਜ ਆਪ ਨਾਲੋਂ ਹਿੰਦੂ ਧਰਮ ਦਾ ਰਾਖਾ ਤੇ ਪਿਆਰਾ ਸਤਿਪੁਰਖ, ਮਹਾਤਮਾ ਹੋਰ ਕੌਣ ਹੈ।

ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ-ਨਾਟਕ ਵਿਚ ਇਸ ਮਹਾਨ ਸ਼ਹੀਦੀ ਬਾਰੇ ਇਉਂ ਵਰਨਣ ਕਰਦੇ ਹਨ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ।<br>
ਕੀਨੋ ਬਡੋ ਕਲੂ ਮਹਿ ਸਾਕਾ।<br>
ਸਾਧਨਿ ਹੇਤਿ ਇਤੀ ਜਿਨ ਕਰੀ।<br>
ਸੀਸ ਦੀਯਾ ਪਰ ਸੀ ਨਾ ਉਚਰੀ।<br>
ਧਰਮ ਹੇਤ ਸਾਕਾ ਜਿਨਿ ਕੀਆ।<br>
ਸੀਸੁ ਦੀਆ ਪਰ ਸਿਰਰੁ ਨ ਦੀਆ।<br>
ਨਾਟਕ ਚੇਟਕ ਕੀਏ ਕੁਕਾਜਾ।<br>
ਪ੍ਰਭ ਲੋਗਨ ਕਹਿ ਆਵਤ ਲਾਜਾ।

ਦੋਹਰਾ-ਠੀਕਰ ਫਰਿ ਦਿਲੀਸਿ ਸਿਰਿ<br>
ਪ੍ਰਭ ਪੁਰ ਕੀਯਾ ਪਯਾਨ।

ਤੇਗ ਬਹਾਦਰ ਸੀ ਕ੍ਰਿਆ
ਕਰੀ ਨ ਕਿਨਹੂੰ ਆਨ।
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸ਼ੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ।
(ਪਾ : ੧੦ ਬਚਿੱਤ੍ਰ ਨਾਟਕ)

ਗੁਰੂ ਤੇਗ ਬਹਾਦਰ ਜੀ ਸਤਿ ਤੇ ਧਰਮ ਦੀ ਰਖਿਆ ਲਈ ਵੀਰ-ਵਾਰ ੧੧ ਨਵੰਬਰ ੧੬੭੫ ਨੂੰ ਚਾਂਦਨੀ ਚੌਕ ਵਿਖੇ ਸ਼ਹੀਦ ਕੀਤੇ ਗਏ। ਕਾਜ਼ੀ ਨੇ ਫ਼ਤਵਾ ਦਿਤਾ ਤੇ ਸਮਾਣੇ ਦੇ ਜਲਾਲ ਦੀਨ ਜੱਲਾਦ ਨੇ ਮਹਾਰਾਜ ਨੂੰ ਸ਼ਹੀਦ ਕਰ ਦਿਤਾ। ਗੁਰੂ ਜੀ ਦੇ ਪਿਆਰੇ ਸਿਖ ਸਾਥੀਆਂ ਭਾਈ ਦਇਆਲਾ ਦਾਸ, ਭਾਈ ਮਤੀ ਦਾਸ ਤੇ ਭਾਈ ਸਤੀ ਦਾਸ, ਸ਼ਹੀਦ ਕੀਤੇ ਗਏ।

ਮਤੀ ਰਾਮ ਚਿਰਾਇਆ ਫਾੜਿਆ।
ਦਿਆਲਾ ਦੇਗ ਵਿਚ ਸਾੜਿਆ।

ਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਸਾੜ ਦਿਤਾ ਗਇਆ। ਭਾਈ ਊਦਾ ਤੇ ਭਾਈ ਗੁਰਦਿਤਾ ਨੇ ਲਖੀ ਸ਼ਾਹ ਵਣਜਾਰਾ ਨੂੰ ਸਾਰੀ ਵਾਰਤਾ ਸੁਣਾਈ। ਭਾਈ ਲਖੀ ਸ਼ਾਹ ਨੇ ਗੁਰੂ ਜੀ ਦੇ ਪਵਿਤ੍ਰ ਸਰੀਰ ਨੂੰ ਸੜਕ ਤੋਂ ਚੁਕ ਲਇਆ। ਉਸ ਨੇ ਚੂਨੇ ਨਾਲ ਲਦੇ ਗਡਿਆਂ ਉਤੇ ਸਰੀਰ ਰਖਿਆ ਤੇ ਆਪਣੇ ਪਿੰਡ ਰਕਾਬ ਗੰਜ ਲੈ ਆਇਆ ਤੇ ਆਪਣੇ ਘਰ ਨੂੰ ਅੱਗ ਲਾ ਕੇ ਗੁਰੂ ਸਾਹਿਬ ਦੇ ਧੜ ਦਾ ਸਸਕਾਰ ਕਰ ਦਿਤ। ਭਾਈ ਲਖੀ ਸ਼ਾਹ ਗੁਰੂ ਜੀ ਦੀਆਂ ਅਸਤੀਆਂ ਚੁਣ ਕੇ ਅਨੰਦਪੁਰ ਲਿਆਇਆ। ਦਸਮ-ਪਾਤਸ਼ਾਹ ਨੇ ਵਣਜਾਰੇ ਦੀ ਬਹਾਦਰੀ ਦੀ ਬਹੁਤ ਪ੍ਰਸੰਸਾ ਕੀਤੀ। ਸ਼ਹੀਦੀ ਸਾਕੇ ਵਾਲੇ ਦਿਹਾੜੇ ਹੀ ਤੀਜੇ ਪਹਿਰ ਬਾਬਾ ਗੁਰਦਿਤਾ ਜੀ ਵੀ ਚਲਾਣਾ ਕਰ ਗਏ ਜਿਨ੍ਹਾਂ ਦਾ ਜਮਨਾ ਦੇ ਕੰਢੇ ਅੰਤਮ-ਸੰਸਕਾਰ ਕੀਤਾ ਗਿਆ।

ਭਾਈ ਜੇਤੇ ਨੇ ਭਾਈ ਨਾਨੂ ਰਾਮ, ਭਾਈ ਆਗਿਆ ਤੇ ਭਾਈ ਊਦ ਦੀ ਸਹਾਇਤਾ ਨਾਲ ਪਵਿਤਰ ਸੀਸ ਨੂੰ ਉਠਾਇ ਲਇਆ ਤੇ ਅਨੰਦਪੁਰ ਨੂੰ ਰਵਾਨਾ ਹੋ ਗਏ। ਕੀਰਤਪੁਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਸੀਸ ਦਾ ਸਵਾਗਤ ਕੀਤਾ।

ਕੀਰਤਪੁਰ ਵਿਖੇ ਗੁਰਦਵਾਰਾ ਬਬਾਨਗੜ੍ਹ ਉਸ ਸਥਾਨ ਤੇ ਹੈ ਜਿੱਥੇ ਗੁਰੂ ਸਾਹਿਬ ਨੇ ਪਾਵਨ ਸੀਸ ਦਾ ਸਵਾਗਤ ਕੀਤਾ ਸੀ ਅਤੇ ਅਨੰਦਪੁਰ ਸਾਹਿਬ ਵਿਖੇ ਗੁਰਦਵਾਰਾ ਸੀਸ ਗੰਜ ਉਹ ਥਾਂ ਹੈ ਜਿਥੇ ਇਸ ਦਾ ਸਸਕਾਰ ਕੀਤਾ ਗਇਆ ਸੀ।

ਗੁਰੂ ਦੀ ਸਾਖੀਆਂ ਰਚਿਤ ਭੱਟ ਸਰੂਪ ਸਿੰਘ ਕੌਸ਼ਿਸ਼ ਅਨੁਸਾਰ ਦਿਲੀ ਤੋਂ ਭਾਈ ਜੈਤਾ ਕੱਲਾ ਗੁਰੂ ਜੀ ਦਾ ਸੀਸ ਖਾਰੇ ਵਿਚ ਪਾ ਕੇ ਨਿਕਲਿਆ ਸੀ। ਭਾਈ ਨਾਨੂੰ, ਭਾਈ ਆਗਿਆ ਤੇ ਭਾਈ ਊਦਾ ਉਸ ਨੂੰ ਅਗੇ ਆ ਕੇ ਰਾਹ ਵਿਚ ਮਿਲੇ ਸਨ।

ਭਾਈ ਲਖੀ ਸ਼ਾਹ ਠੇਕੇਦਾਰ ਸੀ ਅਤੇ ਭਾਈ ਮਨੀ ਸਿਘ ਦਾ ਸਹੁਰਾ ਸੀ ਇਹ ਸਾਰਾ ਪਰਵਾਰ ਗੁਰੂ ਜੀ ਦੇ ਅਨਿਨ ਸ਼ਰਧਾਲੂ ਸਨ। ਗੁਰਦੁਆਰਾ ਰਕਾਬ ਗੰਜ ਦਿਲੀ ਗੁਰੂ ਜੀ ਦੇ ਪਾਵਨ ਧੜ ਦੇ ਸਸਕਾਰ ਦਾ ਪਵਿਤ੍ਰ ਅਸਥਾਨ ਹੈ।

ਗੁਰਦੁਆਰਾ ਸੀਸ ਗੰਜ ਦਿਲੀ ਕਤਲਗਾਹ ਹੈ ਜਿਥੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਇਆ ਸੀ। ਜਦੋਂ ਭਾਈ ਜੈਤਾ ਗੁਰੂ ਜੀ ਦੇ ਪਾਵਨ-ਸੀਸ ਨੂੰ ਕੀਰਤਪੁਰ ਲਿਆਇਆ ਤਾਂ ਦਸਮ-ਪਾਤਸ਼ਾਹ ਤੇ ਸੰਗਤਾਂ ਨੇ ਪਵਿੱਤਰ ਸੀਸ ਦਾ ਹਾਰਦਿਕ ਸਵਾਗਤ ਕੀਤਾ ਤੇ ਭਾਈ ਜੈਤਾ ਨੂੰ ਗਲ ਲਾ ਕੇ "ਰੰਗਰੇਟੇ ਗੁਰੂ ਕੇ ਬੇਟੇ" ਦਾ ਵਰਦਾਨ ਦਿੱਤਾ। ਇਕ ਸ਼ਾਨਦਾਰ ਜਲੂਸ ਦੀ ਸਕਲ ਵਿਚ ਪਵਿਤ੍ਰ ਸੀਸ ਅਨੰਦਪੁਰ ਲਿਆਂਦਾ ਗਇਆ ਤੇ ਪੂਰੇ ਅਦਬ-ਸਤਿਕਾਰ ਸਹਿਤ

੧੭ ਨਵੰਬਰ ੧੬੭੫ ਨੂੰ ਸਸਕਾਰ ਕੀਤਾ ਗਇਆ।

## ਅਨੰਦਪੁਰ ਦੇ ਵਾਸੀ

ਅਨੰਦਪੁਰ ਸ਼ਾਸ਼ਤਰ ਤੇ ਸ਼ਸ਼ਤਰ ਦਾ ਕੇਂਦਰ ਬਣ ਗਇਆ। ਕਲਗੀਧਰ ਨੇ 'ਕੇਸ ਸਾਡੀ ਮੁਹਰ ਹੈ' ਦਾ ਐਲਾਨ ਕੀਤਾ, ਸ਼ਸ਼ਤਰ ਅਸ਼ਤਰ ਸੱਜਾ ਕੇ ਸਿਖ ਆਉਣ ਵਾਲੇ ਸਮੇਂ ਲਈ ਤਿਆਰ ਬਰ ਤਿਆਰ ਹੋਵੇ।

ਹੁਣ ਸ਼ਸ਼ਤਰ ਦੇ ਉਹਨਾਂ ਭਾਗਾਂ ਦੀ ਵੀਚਾਰ ਹੋਣ ਲਈ ਜਿਹਨਾਂ ਧਰਮ-ਯੁਧਾਂ ਦਾ ਬਿਆਨ ਸੀ। ਪਾਉਂਟ ਜਾਣ ਤੋਂ ਪਹਿਲਾ ਅਨੰਦਪੁਰ ਸਾਹਿਤਕਾਰਾਂ ਤੇ ਯੋਧਿਆਂ ਦਾ ਨਿਵਾਸ-ਸਥਾਨ ਬਣਨ ਲਗਾ। ਗੁਰੂਦੇਵ ਨੇ ਸੰਘਰਸ਼ ਦੀਆਂ ਰੁਚੀਆਂ ਉਭਾਰਨ ਲਈ ਪ੍ਰਾਚੀਨ ਇਤਿਹਾਸਕ ਬਲੀ-ਮਨੁਖਾਂ ਤੇ ਅਵਤਾਰਾਂ ਦੇ ਜੰਗਾਂ ਦੇ ਉਲਥੇ ਕਰਨ ਲਗੇ।

ਭਾਰਤਵਾਸੀ ਭਗਵਾਨ ਕ੍ਰਿਸ਼ਨ ਦੀਆ ਕੇਵਲ ਰਾਸਾਂ, ਨਿੱਰਤ ਤੇ ਬੰਸਰੀ ਦੀ ਆਵਾਜ਼ ਤ ਹੀ ਮੁਗਧ ਹੋ ਰਹੇ ਸਨ। ਬ੍ਰਿੰਦਰਾ-ਬਨ ਵਿਖੇ ਰਾਧਾ ਕ੍ਰਿਸ਼ਨ ਲੀਲਾ ਵਿਚ ਗੁੰਮ ਸੁਦਰਸ਼ਨ ਚਕਰ ਨੂੰ ਤਾਂ ਭੁਲ ਹੀ ਗਏ ਸਨ।

ਉਹਨਾਂ ਦੀ ਦ੍ਰਿਸ਼ਟੀ ਵਿਚ ਰਾਗ-ਰੰਗ ਤੇ ਅਵਤਾਰਾਂ ਦੀ ਲੀਲਾ ਹੀ ਪ੍ਰਮੁਖ ਸੀ। ਸ਼ਾਂਤ-ਰਸ ਦੇ ਪੁਜਾਰੀ ਸ਼ਿੰਗਾਰ-ਰਸ ਦੀ ਰੁਮਾਂਟਿਕ-ਕਥਾਵਾਂ ਤੇ ਰਾਸਾਂ ਵਿਚ ਮਸਤ ਜ਼ਿੰਦਗੀ ਦੀ ਅਸਲੀ—ਅਤ ਨੂੰ ਅਖਾਂ ਤੋਂ ਉਹਲੇ ਕਰ ਚੁਕੇ ਸਨ।

ਇਸ ਅਵਸਥਾ ਵਿਚ ਆਪਨੇ ਕ੍ਰਿਸ਼ਨ ਤੇ ਰਾਮ ਦੇ ਬੀਰ—ਰਸ ਨੂੰ ਬੜੀ ਜ਼ੋਰਦਾਰ ਸ਼ੈਲੀ ਵਿਚ ਪੇਸ਼ ਕੀਤਾ। ਕਿਵੇਂ ਉਹਨਾਂ

ਦੁਸ਼ਟਾਂ ਨੂੰ ਸੋਧਿਆ, ਕਿਵੇਂ ਨੇਕੀ ਨੇ ਬਦੀ ਤੇ ਵਿਜੇ ਪਾਈ। ਇਸ ਰੂਪ ਦੀਆਂ ਗਾਥਾਵਾਂ ਨੂੰ ਕਲਾਕਾਰੀ ਛੁਹ ਦਿਤੀ। ਬੀਰ-ਸਾਹਿਤ ਤੇ ਪ੍ਰਾਚੀਨ-ਇਤਿਹਾਸ ਦੇ ਮੂੰਹ-ਮੁਹਾਦਰੇ ਨੂੰ ਸਵਾਰਿਆ।

ਮਹਾਂਪੁਰਸ਼ਾਂ ਤੇ ਅਵਤਾਰਾਂ ਦੀ ਕਲਾ ਵਿਚ ਸ਼ਾਸਤਰ ਤੇ ਸ਼ਸ਼ਤਰ ਦਾ ਸੁਮੇਲ ਕੀਤਾ। ਉਹਨਾਂ ਦੇ ਦੂਹਾਂ ਪਖਾਂ ਦਾ ਵਿਸਥਾਰ ਕੀਤਾ।

ਸ੍ਰੀ ਅਨੰਦਪੁਰ ਵਿਖੇ ਹੀ ਕ੍ਰਿਸ਼ਨ ਚਿਰਿਤ੍ਰ ਤੇ ਰਾਮਚੰਦਰ ਦੇ ਜੀਵਨ ਦੇ ਸ਼ਸ਼ਤਰੀ-ਜੀਵਨ ਨੂੰ ਉਘਾੜਿਆ। ਇਹਨਾਂ ਜੀਵਨ ਗਾਥਾਵਾਂ ਤੋਂ ਆਪ ਦਾ ਪ੍ਰਯੋਜਨ ਪੂਜਾ ਨਹੀਂ ਸੀ ਬਲਕਿ ਯਥਾਰਥ-ਰੂਪ ਦਾ ਬਿਆਨਣਾ ਸੀ ਤਾਂ ਜੋ ਭਾਰਤੀ ਜਜ਼ਬਿਆਂ ਵਿਚ ਕ੍ਰਾਂਤੀਕਾਰੀ ਅੰਗ ਪ੍ਰਧਾਨ ਦਰਸਾਇਆ ਜਾਵੇ। ਗੁਰੂ ਜੀ ਦਾ ਮੰਤਵ ਯੁਧ ਦਾ ਚਾਓ ਪੈਦਾ ਕਰਨ ਤੋਂ ਬਿਨਾਂ ਹੋਰ ਕੁਝ ਨਹੀਂ ਸੀ।

ਬਾਦਸ਼ਾਹ ਔਰੰਗਜ਼ੇਬ ਨੇ ਕਲਾ ਦਾ ਗਲਾ ਘੁਟ ਦਿਤਾ ਸੀ। ਉਸ ਨੇ ਸੰਗੀਤ ਦੇ ਜਨਾਜ਼ੇ ਨੂੰ ਡੂੰਘਾ ਦਫ਼ਨ ਕਰਨ ਲਈ ਹੁਕਮ ਕੀਤਾ ਤੇ ਗਾਇਨ-ਆਚਾਰੀਆ ਨੂੰ ਪਰੇਸ਼ਾਨ ਕਰ ਦਿਤਾ। ਕਲਗੀਆਂ ਵਾਲੇ ਨੇ ਇਹਨਾਂ ਕਲਾਕਾਰਾਂ ਦੀ ਦਿਲਜੋਈ ਕਰਨ ਲਈ ਬਖਸ਼ਸ਼ਾਂ ਦੇ ਦਰ ਖੋਲ੍ਹ ਦਿਤੇ।

ਅਨੰਦਪੁਰ ਵਿਖੇ ਕਿਸੇ ਇਕ ਭਾਸ਼ਾ ਨੂੰ ਦੇਵਤਿਆਂ ਦੀ ਭਾਸ਼ਾ ਨਹੀਂ ਆਖਿਆ ਗਇਆ ਸਗੋਂ ਸਾਰੀਆਂ ਭਾਰਤ ਭਾਸ਼ਾਵਾਂ ਦੀ ਸਰਪ੍ਰਸਤੀ ਕੀਤੀ।

ਇਥੇ ਹੀ ਭਾਈ ਨੰਦ ਲਾਲ ਨੂੰ ਨਿਵਾਜਿਆ। ਅਨੰਦਪੁਰ ਹੀ ਜਾਪ ਸਾਹਿਬ ਉਚਾਰਿਆ। ਫ਼ਾਰਸੀ ਤੇ ਬ੍ਰਿਜਭਾਸ਼ਾ ਦੇ ਕਵੀਆਂ ਨੂੰ ਭਾਰੀ ਪੁਰਸਕਾਰ ਪ੍ਰਾਪਤ ਹੁੰਦੇ ਰਹੇ। ਮਾਂ-ਬੋਲੀ ਪੰਜਾਬੀ ਦੀ

ਉੱਨਤੀ ਨੇ ਧਾਰਮਿਕ ਜਜ਼ਬਿਆਂ ਨੂੰ ਸੁਰਜੀਤ ਕੀਤਾ।

ਦਸਮ ਪਾਤਸ਼ਾਹ ਦੇ ਹੁਕਮਨਾਮਿਆਂ ਤੇ ਬਾਣੀ ਤੋਂ ਪਤਾ ਲਗਦਾ ਹੈ ਕਿ ਆਪ ਨੇ ਕਿਸ ਤਰ੍ਹਾਂ ਸਰਲਤਾ ਨੂੰ ਕਇਮ ਰਖਦਿਆਂ ਭਾਰਤੀ ਭਾਸ਼ਾਵਾਂ ਨੂੰ ਅਮੀਰ ਬਣਾਇਆ। ਅਨੰਦਪੁਰ ਨੂੰ ਕੁਦਰਤੀ-ਦ੍ਰਿਸ਼ਾਂ ਤੇ ਕਲਗੀਧਰ ਦੀ ਛੁਹ ਨੇ ਧਰਤੀ ਤੇ ਸੁਰਗ ਬਣਾ ਦਿਤਾ। ਅਨੰਦਪੁਰ ਦੇ ਵਾਸੀ ਬੰਦਗੀ ਦੇ ਰਸੀਏ ਤੇ ਜ਼ਿੰਦਗੀ ਦੇ ਉਸਾਰਈਏ ਜਾਪਣ ਲਗੇ।

# ਸ੍ਰੀ ਪਾਉਂਟਾ ਸਾਹਿਬ

ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਗੁਰੂ ਜੀ ਦਾ ਸ਼ਰਧਾਲੂ ਸੀ, ਉਸ ਦੇ ਸਦੇ ਤੇ ਗੁਰੂ ਜੀ ਨਾਹਨ ਪੁਜੇ। ਕੁਝ ਸਮਾਂ ਨਾਹਨ ਟਿਕਣ ਉਪਰੰਤ ਹਜ਼ੂਰ ਨੂੰ ਜਮਨਾ ਦੇ ਕੰਢੇ ਪਾਵਟਾ ਸਥਾਨ ਬਹੁਤ ਪਸੰਦ ਆਇਆ ਤਾਂ ਆਪ ਨੇ ਇਸ ਦੇ ਕੁਦਰਤੀ ਨਜ਼ਾਰਿਆਂ ਵਿਚ ਕੁਝ ਚਿਰ ਟਿਕਾਓ ਕਰਨ ਦਾ ਫੈਸਲਾ ਕਰ ਲਿਆ।

ਆਪ ਜੀ ਨਾਲ ਪਰਵਾਰ, ਕਵੀ ਤੇ ਫੌਜਾਂ ਵੀ ਸਨ। ਪਾਂਵਟਾ ਵਿਖੇ ਕਵੀ-ਦਰਬਾਰ ਸਜਾਏ ਜਾਂਦੇ ਤੇ ਗੁਰੂ ਜੀ ਵਧੀਆ ਰਚਨਾ ਦੇ ਕਰਤਿਆਂ ਨੂੰ ਭਾਰੀ ਪੁਰਸਕਾਰ ਦੇਂਦੇ। ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ 'ਸ਼ਹਰ ਪਾਉਂਟਾ ਕੀ ਸਧੁ ਲਈ।' ਇਸ ਰਮਣੀਕ ਅਸਥਾਨ ਤੇ ਆਪ ਨੇ ਨਿਰੋਏ ਸਾਹਿਤ ਦੀ ਸਿਰਜਣਾ ਕੀਤੀ। ਭਿਆਨਕ ਜੰਗਲੀ ਜਾਨਵਰਾਂ ਦਾ ਸ਼ਿਕਾਰ ਕੀਤਾ ਜਿਹਨਾਂ ਤੋਂ ਲੁਕਾਈ ਬਹੁਤ ਤੰਗ ਸੀ।

# ਭੰਗਾਣੀ ਦਾ ਯੁਧ

ਰਣਜੀਤ ਨਗਾਰੇ ਦੀ ਆਵਾਜ਼ ਨੇ ਪਹਾੜੀ ਰਾਜਿਆਂ ਦੇ ਮਨਾਂ ਵਿਚ ਈਰਖਾ ਪੈਦਾ ਕਰ ਦਿਤੀ। ਕਲਗੀਧਰ ਸਾਮੰਤਸ਼ਾਹੀ, ਪੂੰਜੀਦਾਰੀ ਤੇ ਜਾਗੀਰਦਾਰੀ ਦੇ ਵਿਰੋਧੀ ਸਨ। ਰਾਜੇ ਹਉਮੈ ਦੇ ਮਾਰੇ ਗਰੀਬਾਂ ਦਾ ਤ੍ਰਿਸਕਾਰ ਕਰਦੇ ਸਨ। ਗੁਰੂ ਜੀ ਇਕ ਸੰਗਤ ਤੇ ਪੰਗਤ ਨੂੰ ਸਾਂਝੀਵਾਲਤਾ ਲਈ ਜ਼ਰੂਰੀ ਸਮਝਦੇ ਸਨ ਪਰ ਰਾਜੇ ਇਕ ਸੰਗਤ ਤੇ ਪੰਗਤ ਵਿਚ ਬੈਠਣਾ ਵਡਪਣ ਦਾ ਨਿਰਾਦਰ ਸਮਝਦੇ ਸਨ।

ਸਦੀਆਂ ਦੀ ਗੁਲਾਮੀ ਨੇ ਉਹਨਾਂ ਨੂੰ ਅਣਖ-ਹੀਨ ਬਣਾ ਦਿਤਾ ਸੀ। ਪਹਾੜੀ ਰਾਜੇ ਦਿੱਲੀ ਤੋਂ ਭੈ-ਭੀਤ ਸਨ ਤੇ ਭਰਮਾਂ ਤੇ ਬੇ-ਅਰਥ ਸੰਸਕਾਰਾਂ ਨਾਲ ਬਧੇ ਹੋਏ ਸਨ।

ਇਨ੍ਹਾਂ ਕਾਰਨਾਂ ਕਰਕੇ ਉਹ ਗੁਰੂ ਜੀ ਦੇ ਵਿਰੋਧੀ ਬਣ ਗਏ। ਰਾਜਾ ਫਤਹ ਸ਼ਾਹ ਨੇ ਨਾਹਨ-ਨਰੇਸ਼ ਦੇ ਕੁਝ ਇਲਾਕੇ ਤੇ ਕਬਜ਼ਾ ਕਰ ਲਇਆ ਤਾਂ ਗੁਰੂ ਜੀ ਨੇ ਉਸ ਨੂੰ ਸਮਝਾਇਆ ਪਰ ਉਸ ਨੂੰ ਆਪਣੇ ਕੁੜਮ ਕਾਹਲੂਰ (ਬਿਲਾਸਪੁਰ) ਦੇ ਰਾਜੇ ਭੀਮ ਚੰਦ ਦੀ ਸ਼ਹਿ ਸੀ।

ਗੁਰੂ ਜੀ ਨੇ ਇਸ ਬਾਰੇ ਸਪਸ਼ਟ ਲਿਖਿਆ ਹੈ

> ਫਤੇ ਸ਼ਾਹ ਕੋਪਾ ਤਬ ਰਾਜਾ।
> ਲੋਹ ਪਰਾ ਹਮ ਸੋ ਬਿਨ ਕਾਜਾ।

ਪਹਾੜੀ ਰਾਜਿਆਂ ਨੇ ਅਕਾਰਨ ਹੀ ਜੰਗ ਛੇੜ ਦਿਤੀ। ਇਸਲਾਮ ਵਿਚ ਸੂਫੀ ਫ਼ਕੀਰ ਵਿਸ਼ਾਲ ਦ੍ਰਿਸ਼ਟੀ-ਕੋਣ ਰਖਦੇ ਸਨ

ਇਹ ਹਮੇਸ਼ਾ ਗੁਰੂ ਸਾਹਿਬਾਨ ਦਾ ਪਖ ਲੈਂਦੇ ਰਹੇ ਇਸੇ ਤਰ੍ਹਾਂ ਪੀਰ ਬੁਧੂ ਸ਼ਾਹ ਜੋ ਲੜਾਈ ਤੋਂ ਪਹਿਲਾਂ ਗੁਰੂ ਜੀ ਦੇ ਦਰਸ਼ਨਾਂ ਤੋਂ ਪ੍ਰਭਾਵਤ ਸੀ ਉਸ ਨੇ ਪੰਜ ਸੌ ਪਠਾਨਾ ਨੂੰ ਗੁਰੂ ਜੀ ਪਾਸ ਨੌਕਰ ਕਰਵਾ ਦਿਤਾ। ਹਿਮਾਚਲ ਦੇ ਰਾਜਿਆਂ ਨੇ ਭੀਮ ਚੰਦ ਤੇ ਸ੍ਰੀ ਨਗਰ ਦੇ ਰਾਜੇ ਫਤਹ ਸ਼ਾਹ ਦੀ ਕਮਾਨ ਹਠਾਂ ਪਹਾੜੀ ਫੌਜਾਂ ਲੈ ਕੇ ਗੁਰੂ ਜੀ ਤੇ ਹਲਾ ਬੋਲ ਦਿਤਾ।

ਕਾਲੇ ਖਾਨ ਪਠਾਨ ਤੇ ਉਸ ਦੇ ਸੌ ਸਾਥੀਆਂ ਨੇ ਗੁਰੂ ਜੀ ਦਾ ਸਾਥ ਦਿਤਾ, ਬਾਕੀ ਪਠਾਨ ਪਹਾੜੀ ਰਾਜਿਆਂ ਨਾਲ ਜਾ ਰਲੇ। ਪੀਰ ਬੁਧੂ ਸ਼ਾਹ ਚਾਰੇ ਪੁਤਰਾਂ ਤੇ ਸਤ ਸੌ ਸਵਾਰਾਂ ਸਮੇਤ ਲੜਾਈ ਵਿਚ ਸ਼ਾਮਲ ਹੋਇਆ। ਪੀਰ ਬੁਧੂ ਸ਼ਾਹ ਦੇ ਭਰਾ ਭੂਰੇ ਸ਼ਾਹ ਤੇ ਉਨ੍ਹਾਂ ਦੇ ਦੋ ਪੁਤਰ ਮੁਹਮਦ ਸ਼ਾਹ ਤੇ ਸੱਯਦ ਅਸ਼ਰਫ ਭੰਗਾਣੀ ਦੇ ਯੁਧ ਵਿਚ ਸ਼ਹੀਦ ਹੋਏ।

ਇਸ ਲੜਾਈ ਦੀ ਕਮਾਨ ਮਹਾਰਾਜ ਆਪ ਕਰ ਰਹੇ ਸਨ। ਇਸ ਲੜਾਈ ਦਾ ਬ੍ਰਿਤਾਂਤ ਹਜ਼ੂਰ ਨੇ ਆਪਣੀ ਕਲਮ ਨਾਲ ਆਪ ਲਿਖਿਆ ਕਿ ਰਾਜਾ ਹਰੀ ਚੰਦ ਉਨ੍ਹਾਂ ਦੇ ਸਾਹਮਣੇ ਡਰ ਗਇਆ। ਉਹ ਪ੍ਰਸਿਧ ਤੀਰ ਅੰਦਾਜ਼ ਸੀ। ਉਸ ਨੇ ਤਿੰਨ ਤੀਰ ਚਲਾਏ। ਤੀਜਾ ਤੀਰ ਗੁਰੂ ਜੀ ਦੀ ਲਕ-ਬੱਧੀ ਪੇਟੀ ਨੂੰ ਚੀਰ ਧੁਨੀ ਤੇ ਜਾ ਵਜਾ।

ਜਬੈ ਬਾਨ ਲਾਗਯੋ। ਤਬੈ ਰੋਸ ਜਾਗਯੋ।

ਫਿਰ ਮੈਂ ਕਮਾਨ ਸੰਭਾਲੀ ਤੇ ਹਰੀ ਚੰਦ ਦਾ ਨਿਸ਼ਾਨਾ ਬੰਨਿਆ, ਉਹ ਡਿਗਿਆ ਤੇ ਉਸ ਦੇ ਸਵਾਸ ਨਿਕਲ ਗਏ। ਉਸ ਦੇ ਸਾਰੇ ਸਾਥੀ ਭਜ ਗਏ ਤੇ ਅਕਾਲ ਪੁਰਖ ਦੀ ਕ੍ਰਿਪਾ ਨਾਲ ਮੈਦਾਨ ਮੇਰੇ ਹਥ ਆਇਆ।

ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ

ਗੁਰੂ ਜੀ ਨੇ ਆਪਣੀ ਆਤਮ-ਕਥਾ ਵਿਚ ਭੰਗਾਣੀ ਦੇ ਯੁਧ ਦਾ ਬੜਾ ਰੋਚਕ ਬਿਆਨ ਅੰਕਤ ਕੀਤਾ ਹੈ। ਉਹਨਾਂ ਨੇ ਸਪਸ਼ਟ ਲਿਖਿਆ ਕਿ ਇਸ ਜੰਗ ਲਈ ਮੈਨੂੰ ਮਜ਼ਬੂਰ ਕੀਤਾ ਗਇਆ।

ਇਸ ਜੰਗ ਵਿਚ ਆਪ ਦੇ ਭੂਆ ਦੇ ਪੁਤਰ ਜੀਤ ਮਲ, ਗੁਲਾਬ ਸੰਘਾਟੀਆ, ਲਾਲ ਚੰਦ ਆਪਣੇ ਭਰਾ ਸੰਗੋਸ਼ਾਹ ਦੀ ਜਥੇਦਾਰੀ ਹਠਾਂ ਬੜੀ ਬਹਾਦਰੀ ਨਾਲ ਲੜੇ। ਸ਼ਾਂਤਮਈ ਦੇ ਪੁਜਾਰੀ ਮਹੰਤ ਕ੍ਰਿਪਾਲ ਚੰਦ ਨੇ ਆਪਣੇ ਕੁਤਕੇ (ਡੰਡੇ) ਨਾਲ ਹਯਾਤ ਖਾਨ ਦੀ ਖਪਰੀ ਤੇ ਐਸੀ ਚੋਟ ਮਾਰੀ ਕਿ ਉਹਦੀ ਮਿਝ ਬਾਹਿਰ ਆ ਗਈ ਜਿਵੇਂ ਕ੍ਰਿਸ਼ਨ ਨੇ ਮਖਣ ਦੀ ਭਰੀ ਮਟਕੀ ਤੋੜੀ ਹੁੰਦੀ ਹੈ।

ਇਸੇ ਤਰ੍ਹਾਂ ਦੀਵਾਨ ਚੰਦ ਮਸੰਦ, ਮਾਮਾ ਕ੍ਰਿਪਾਲ ਚੰਦ, ਸਾਹਿਬ ਚੰਦ ਖਤਰੀ ਦੁਸ਼ਮਨਾਂ ਤੇ ਟੁਟ ਪਏ। ਸ਼ਹੀਦ ਹੁੰਦੇ ਹੁੰਦੇ ਸੰਘੋਸ਼ਾਹ ਦੇ ਇਕੋ ਵਾਰ ਨਾਲ ਨਜਾਬਤ ਖਾਨ ਦੇ ਪ੍ਰਾਣ ਪੰਖੇਰੂ ਹੋ ਗਏ ਪਰ ਸੰਘੋਸ਼ਾਹ ਵੀ ਉਸ ਦੇ ਵਾਰ ਨਾਲ ਸ਼ਹੀਦ ਹੋ ਗਏ। ਜੀਤ ਮਲ ਜੀ ਵੀ ਇਸੇ ਲੜਾਈ ਵਿਚ ਸ਼ਹੀਦ ਹੋਏ।

ਭੰਗਾਣੀ ਦੇ ਯੁਧ ਵਿਚ ਪੀਰ ਬੁਧੂ ਸ਼ਾਹ ਦੀਆਂ ਕੁਰ—ਬਾਨੀਆਂ ਸੁਣਕੇ ਸਢੋਰੇ ਦਾ ਹਾਕਮ ਉਸਮਾਨ ਖਾਨ ਕ੍ਰੋਧ ਵਿਚ ਆ ਗਇਆ ਉਸ ਨੇ ਪੀਰ ਜੀ ਦੀ ਹਵੇਲੀ ਨੂੰ ਸਾੜ ਕੇ ਸੁਆਹ ਕਰ ਦਿਤਾ ਤੇ ਪੀਰ ਬੁਧੂ ਸ਼ਾਹ ਦੇ ਸਰੀਰ ਦੇ ਟੁਕੜੇ ਟੁਕੜੇ ਕਰ ਦਿਤੇ।

# ਕਲਗੀਧਰ ਦੇ ਚਰਨਾਂ ਵਿਚ

ਭੰਗਾਣੀ ਵਿਖੇ ਪਹਾੜਾ ਰਾਜਿਆਂ ਨੂੰ ਭਾਰੀ ਹਾਰ ਹੋਈ। ਉਹ ਔਰੰਗਜ਼ੇਬ ਦੇ ਦਰਬਾਰ ਵਿਚ ਫਰਿਆਦੀ ਹੋਏ ਤੇ ਗੁਰੂ ਜੀ ਵਿਰੁਧ ਸਾਂਝੀ ਲੜਾਈ ਲੜਨ ਦੀ ਪਰੇਰਨਾ ਕੀਤੀ।

ਔਰੰਜਜ਼ੇਬ ਨੇ ਆਪਣੇ ਸ਼ਹਿਜ਼ਾਦੇ ਮੁਅੱਜ਼ਮ (ਬਹਾਦਰ ਸ਼ਾਹ) ਨੂੰ ਦਸਵੇਂ ਪਾਤਸ਼ਾਹ ਤੇ ਹਮਲਾ ਕਰਨ ਲਈ ਪੰਜਾਬ ਭੇਜਿਆ। ਸ਼ਹਿਜ਼ਾਦਾ ਫੌਜਾਂ ਸਮੇਤ ਪੰਜਾਬ ਵਿਚ ਦਾਖਲ ਹੋਇਆ ਤਾਂ ਭਾਈ ਨੰਦ ਲਾਲ ਜੀ ਨ ਉਸ ਨੂੰ ਸਮਝਾਇਆ ਕਿ ਗੁਰੂ ਗਬਿੰਦ ਸਿੰਘ ਜੀ ਇਕ ਮਹਾਨ ਪੁਰਸ਼ ਹਨ। ਓਹਨਾਂ ਦੀ ਦ੍ਰਿਸ਼ਟੀ ਵਿਚ ਮਾਨਵਤਾ ਦੀ ਭਲਿਆਈ ਹੈ ਤੇ ਉਹ ਕਿਸ ਨਾਲ ਵੈਰ ਵਿਰੋਧ ਦੀ ਭਾਵਨਾ ਨਹ ਂ ਰਖਦੇ। ਇਸ ਜੰਗ ਲਈ ਉਹਨਾਂ ਨੂੰ ਅਕਾਰਨ ਹੀ ਮਜਬੂਰ ਕੀਤਾ ਗਿਆ ਹੈ। ਉਹ ਤਾ ਅਸਲ ਵਿਚ ਸ਼ਾਂਤੀ ਤੇ ਅਮਨ ਦੇ ਅਵਤਾਰ ਹਨ ਪਰ ਜਦੋਂ ਬਿਨਾਂ ਕਿਸੇ ਕਾਰਨ ਕੋਈ ਕਿਸ ਤੇ ਆ ਪਏ ਤਾਂ ਤਲਵਾਰ ਪਕੜਨ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਰਹਿੰਦਾ।

ਸ਼ਹਿਜ਼ਾਦਾ ਮੁਅਜ਼ਮ ਗੁਰੂ ਜੀ ਦੀ ਮਹਾਨ ਸ਼ਖਸੀਅਤ ਦਾ ਕਾਇਲ ਹੋ ਗਇਆ ਤੇ ਉਸ ਨੇ ਗੁਰੂ ਜੀ ਵਿਰੁਧ ਕਈ ਕਦਮ ਨਾ ਚੁਕਿਆ। ਔਰੰਗਜ਼ੇਬ ਨੇ ਫਿਰ ਮਿਰਜ਼ਾ ਬੇਗ ਨੂੰ ਅਨੰਦਪੁਰ ਭੇਜਿਆ ਪਰ ਉਸ ਤੇ ਵੀ ਬਾਦਸ਼ਾਹ ਦਰਵੇਸ਼ ਗੁਰੂ ਦਾ ਡੂੰਘਾ ਪ੍ਰਭਾਵ ਪਇਆ ਤੇ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਨੂੰ ਪ੍ਰਵਾਨ ਕੀਤਾ।

ਸ਼ਹਿਜ਼ਾਦਾ ਮੁਅਜ਼ਮ ਤੇ ਮਿਰਜ਼ਾ ਬੇਗ ਦੀ ਪਰੇਰਨਾ ਨਾਲ ਕੁਝ ਚਿਰ ਲਈ ਲੜਾਈਆਂ ਰੁਕ ਗਈਆਂ ਤੇ ਅਨੰਦਪੁਰ ਅਮਨ ਤ ਸ਼ਾਂਤੀ ਦਾ ਕੇਂਦਰ ਰਹਿਆ। ਇਸ ਦੌਰਾਨ ਸਾਰੇ ਪੰਜਾਬ ਤੋਂ ਸੰਗਤਾਂ ਗੁਰੂ ਦਰਬਾਰ ਆਉਂਦੀਆਂ ਰਹੀਆਂ।

ਹੁਣ ਸਿਖ ਸ਼ਸ਼ਤਰ-ਬਧ ਹੋ ਗਏ ਸਨ। ਭੰਗਾਣੀ ਦੀ ਸ਼ਾਨਦਾਰ ਜਿਤ ਨੇ ਉਹਨਾਂ ਦੇ ਮਨਾਂ ਵਿਚ ਸ੍ਵੈ-ਵਿਸ਼ਵਾਸ਼ ਦਾ ਜਜ਼ਬਾ ਪੈਦਾ ਕਰ ਦਿਤਾ ਸੀ। ਹਜ਼ਾਰਾਂ ਸ਼ਰਧਾਲੂ ਗੁਰੂ ਜੀ ਦੇ ਚਰਨਾਂ ਵਿਚ ਆਉਂਦ ਤੇ ਆਪ ਦੀ ਪਵਿਤਰ ਸੇਵਾ ਵਿਚ ਸੁੰਦਰ ਘੜੇ ਤੇ ਸ਼ਸ਼ਤਰ ਭੇਟ ਕਰਦਿਆਂ ਖੁਸ਼ੀਆਂ ਪ੍ਰਾਪਤ ਕਰਦ।

ਇਸੇ ਸਮੇਂ ਹੀ ਸ੍ਰੀ ਅਨੰਦਪੁਰ ਸਾਹਿਬ ਦੇ ਨੇੜੇ ਹੀ ਭੰਬੋਰ ਵਿਖੇ ਗੁਰੂ ਜੀ ਨੇ 'ਹਮਰੀ ਕਰੋ ਹਾਥ ਦੇ ਰਛਾ' ਦੀ ਚੌਪਈ ਦਾ ਉਚਾਰਣ ਕੀਤਾ। ਅਜ ਵੀ ਜਦੋਂ ਸਿਖ ਅੰਮ੍ਰਿਤ ਛਕਦਾ ਹੈ ਤਾਂ ਉਸ ਨੂੰ ਚੌਪਈ ਸਵਾਰਦੀ, ਸ਼ਿੰਗਾਰਦੀ ਤੇ ਉਭਾਰਦੀ ਹੈ।

# ਨਦੌਣ ਦੀ ਜੰਗ

ਸ਼ਹਿਜ਼ਾਦਾ ਮੁਅਜ਼ਮ ਦੇ ਜਤਨਾਂ ਨਾਲ ਚਾਰ ਪੰਜ ਸਾਲ ਅਨੰਦਪਰ ਵਿਖੇ ਅਮਨ ਤੇ ਸ਼ਾਂਤੀ ਰਹੀ ਤੇ ਉਸਾਰੂ ਰੁਚੀਆਂ ਬਲਵਾਨ ਹੋਣ ਲਗੀਆਂ, ਸਾਹਿਤ ਰਚਨਾ ਤੇ ਸ਼ਸ਼ਤਰ-ਕਲਾ ਦੀ ਉੱਨਤੀ ਹੋਈ। ਸਿਖੀ ਸਿਧਾਂਤਾਂ ਦੀ ਵਿਆਖਿਆ ਨੇ ਜਨਤਾ ਦੇ ਮਨ ਵਿਚ ਦਸਮ ਪਾਤਸ਼ਾਹ ਲਈ ਅੰਤਾਂ ਦਾ ਪਿਆਰ ਜਗਾ ਦਿਤਾ।

ਉਸ ਸਮੇਂ ਔਰੰਗਜ਼ੇਬ ਦਖਣ ਦੇ ਮੁਆਮਲਿਆਂ ਵਿਚ ਰੁਝਿਆ ਹੋਇਆ ਸੀ। ਉਸ ਨੇ ਸ਼ਹਿਜ਼ਾਦਾ ਮੁਅਜ਼ਮ ਨੂੰ ਦਖਣ ਬੁਲਾ ਭੇਜਿਆ।

ਸ਼ਹਿਜ਼ਾਦਾ ਆਜ਼ਮ ਨੂੰ ਪੰਜਾਬ ਦਾ ਰਾਜ-ਪਾਲ ਬਣਾ ਦਿਤਾ। ਔਰੰਗਜ਼ੇਬ ਦੀ ਆਗਿਆ ਅਨੁਸਾਰ ਆਜ਼ਮ ਨੇ ਪਹਾੜੀ ਰਾਜਿਆਂ ਪਾਸੋਂ ਖਿਰਾਜ ਮੰਗਿਆ। ਪਹਾੜੀ ਰਾਜੇ ਘਬਰਾ ਗਏ ਤੇ ਉਹਨਾਂ ਨੇ ਕਲਗੀਧਰ ਦੀ ਸ਼ਰਨ ਲਈ।

ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾ ਨੂੰ ਸਹਾਇਤਾ ਦਾ ਭਰੋਸਾ ਦਿਤਾ। ਨਦੌਣ ਦੇ ਸਥਾਨ ਤੇ ਕ੍ਰਿਪਾਲ ਚੰਦ ਕਟੋਚ, ਭੀਮ ਚੰਦ ਤੇ ਪਹਾੜੀ ਰਾਜਿਆਂ ਦੀ ਮੁਗ਼ਲ ਸੈਨਾਪਤੀ ਅਲਫ਼ ਖਾਨ ਨਾਲ ਲੜਾਈ ਆਰੰਭ ਹੋ ਗਈ। ਉਸ ਸਮੇਂ ਗੁਰੂ ਜੀ ਦੀਆਂ ਫ਼ੌਜਾਂ ਨੇ ਦੁਸ਼ਮਨ ਦੇ ਪੈਰ ਉਖੇੜ ਦਿਤੇ ਤੇ ਰਾਤ ਦੇ ਹਨੇਰੇ ਵਿਚ ਜਰਨੈਲ ਦਿਲਾਵਰ ਖਾਨ ਤੇ ਅਲਫ਼ ਖਾਨ ਮੈਦਾਨ ਛਡ ਕੇ ਭਜ ਗਏ।

ਕੁਝ ਚਿਰ ਅਨੰਦਪੁਰ ਸ਼ਾਂਤੀ ਰਹੀ। ਗੁਰੂ ਜੀ ਨੇ ਅਨੰਦ ਪੁਰ ਦੇ ਕਿਲ੍ਹਿਆਂ ਅਨੰਦਗੜ੍ਹ, ਨਿਰਮੋਹ ਗੜ੍ਹ, ਕੇਸ ਗੜ੍ਹ ਤੇ ਫਤਹ ਗੜ੍ਹ ਮਜ਼ਬੂਤ ਬਣਾ ਲਏ ਤੇ ਸਮੁੱਚੇ ਅਨੰਦਪੁਰ ਵਾਸੀਆਂ ਨੂੰ ਸ਼ਸ਼ਤਰਾਂ ਤੇ ਅਸ਼ਤਰਾਂ ਨਾਲ ਸਜਾ ਦਿਤਾ।

ਇਸ ਸਮੇਂ ਆਪ ਵੈਸਾਖੀ ਦੇ ਸਮੇਂ ਰਵਾਲਸਰ ਗਏ ਤੇ ਰਾਜਿਆਂ ਨੂੰ ਇਕੱਠੇ ਹੋ ਕੇ ਧਰਮ-ਜੁਧ ਲਈ ਪਰੇਰਿਆ ਤਾਂ ਜੋ ਮੁਗ਼ਲ-ਸਾਮਰਾਜ ਜਨਤਾ ਨੂੰ ਤੰਗ ਨਾ ਕਰ ਸਕੇ। ਪਰ ਪਹਾੜੀ ਰਾਜਿਆਂ ਤੋਂ ਇਹ ਆਸ ਨਹੀਂ ਸੀ ਹੋ ਸਕਦੀ ਕਿ ਉਹ ਸੁਤੰਤ੍ਰਤਾ ਲਈ ਜੰਗ ਕਰਦੇ। ਭੀਮ ਚੰਦ ਦੀ ਤਾਂ ਮ੍ਰਿਤੂ ਹੋ ਚੁਕੀ ਸੀ ਉਸ ਦੇ ਪੁਤਰ ਅਜਮੇਰ ਚੰਦ ਨੂੰ ਜਵਾਨੀ ਤੇ ਸ਼ਕਤੀ ਦਾ

ਅਭਿਮਾਨ ਸੀ। ਉਸ ਨੇ ਮੁਗ਼ਲ-ਫ਼ੌਜਾਂ ਨਾਲ ਰਲ ਕੇ ਅਨੰਦਪੁਰ ਤੇ ਹਮਲਾ ਕਰਨ ਦਾ ਮਨ ਬਣਾ ਲਇਆ। ਉਸ ਨੇ ਸਰਹੰਦ, ਕਾਂਗੜਾ ਲਾਹੌਰ ਤੇ ਜੰਮੂ ਦੇ ਫ਼ੌਜਦਾਰਾਂ ਨਾਲ ਰਲਕੇ ਔਰੰਗਜ਼ੇਬ ਨੂੰ ਦਖਣ ਵਿਚ ਪਤੱਰ ਲਿਖਿਆ। ਔਰੰਗਜ਼ੇਬ ਨੇ ਧਮਕੀ ਦਾ ਪਤੱਰ ਲਿਖਿਆ ਪਰ ਗੁਰੂ ਜੀ ਨੇ ਅਗੋਂ ਨਿਰਭੈਤਾ ਨਾਲ ਉਤਰ ਦਿਤਾ ਤੇ ਕਹਿਆ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਸਤਿ-ਮਾਰਗ ਤੇ ਚਲ ਰਹੇ ਹਨ ਤੇ ਅਗੋਂ ਵੀ ਇਸ ਮਾਰਗ ਤੇ ਚਲਦੇ ਰਹਿਣਗੇ।'

## ਪੰਥ ਦੀ ਸਾਜਨਾ

ਗੁਰੂ ਗੋਬਿੰਦ ਸਿੰਘ ਜੀ ਨੇ ਸਿਖੀ ਸਰੂਪ ਨੂੰ ਅੰਤਮ ਰੂਪ ਦੇਣ ਦਾ ਫੈਸਲਾ ਕਰ ਲਇਆ। ਹੁਣ ਕੌਮੀ-ਜਾਗ੍ਰਤੀ ਪੈਦਾ ਹੋ ਚੁਕੀ ਸੀ। ਪਹਿਲੇ ਗੁਰੂ ਸਾਹਿਬਾਨ ਦੇ ਉਦਮ ਨਾਲ ਜਾਤ-ਪਾਤ ਦੇ ਬੰਧਨ ਟੁਟ ਚੁਕੇ ਸਨ। ਗੁਰੂ ਨਾਨਕ ਨਾਮ-ਲੇਵਾ ਕ੍ਰਾਂਤੀਕਾਰੀ ਭਾਵਨਾਵਾਂ ਵਾਲੇ ਸਿਧ ਹੋ ਚੁਕੇ ਸਨ।

ਗੁਰੂ ਜੀ ਦੀਆਂ ਰਚਨਾਵਾਂ ਅਕਾਲ-ਉਸਤੱਤ, ਗਿਆਨ-ਪ੍ਰਬੋਧ ਤੇ ਬਚਿਤ੍ਰ-ਨਾਟਕ ਵਿਚ ਨਵੀਨ ਦ੍ਰਿਸ਼ਟੀਕੋਣ ਪ੍ਰਗਟ ਹੁੰਦੇ ਸਨ।

ਪ੍ਰਾਚੀਨ ਕਥਾਵਾਂ ਨੂੰ ਸਰਕਾਰ ਨੇ ਐਸਾ ਰੰਗ ਦੇ ਦਿਤਾ ਸੀ ਕਿ ਜਿਸ ਦੇ ਅਧਿਐਨ ਨਾਲ ਮਨ ਤੇ ਸੁਤੇ ਸਿਧ ਬੀਰਤਾ ਦੇ ਭਾਵ

ਉਤਪਨ ਹੋ ਜਾਂਦੇ ਸਨ। ਸਿਖ ਪੰਥ ਦੀ ਉਤਪਤੀ, ਵਿਕਾਸ ਤੇ ਵਿਗਾਸ ਦਾ ਸਮਾਂ ਆ ਗਇਆ ਸੀ।

ਗੁਰੂ ਜੀ ਨੇ ਆਪਣੇ ਜੀਵਨ ਵਿਚ ਦਾਸ-ਭਾਵਨਾ, ਜਾਤ-ਪਾਤ, ਪਖੰਡ ਤੇ ਮੁਗਲ ਸਾਮਰਾਜ ਦੀ ਧਕੇਸ਼ਾਹੀ ਵਿਰਧ ਇਨ੍ਹੀ ਜ਼ੋਰਦਾਰ ਆਵਾਜ਼ ਉਠਾਈ ਜਿਸ ਨੂੰ ਹਜ਼ਾਰਾਂ ਨੇ ਪ੍ਰਵਾਨ ਕੀਤਾ ਤੇ ਸਮੁਚੀ ਸਿਖ ਸੰਗਤ ਇਕ ਮੁਕਤੀ ਫ਼ੌਜ ਦਾ ਰੂਪ ਧਾਰਨ ਕਰ ਗਈ। ਮਸੰਦਾਂ ਵਿਚ ਭਰਿਸ਼ਟਾਚਾਰ ਵੇਖ ਕੇ ਇਸ ਪ੍ਰਣਾਲੀ ਨੂੰ ਵੀ ਖਤਮ ਕਰ ਦਿਤਾ।

ਭਾਰਤੀ ਗੁਲਾਮੀ ਤੋਂ ਚੇਤਨ ਹੋ ਗਏ ਸਨ ਤੇ ਆਜ਼ਦੀ ਲਈ ਜੂਝਣਾ ਇਕ ਖੇਡ ਸਮਝਣ ਲਗ ਪਏ ਸਨ। ਸ਼ਸਤਰ-ਮਾਲਾ ਗ੍ਰੰਥ ਨੇ ਸ਼ਸਤਰਾਂ ਦਾ ਗਿਆਨ ਦਿਤਾ ਤੇ ਅਕਾਲ-ਉਸਤਤ ਨੇ ਮੂਰਤੀ ਤੇ ਅਵਤਾਰ-ਪੂਜਾ ਤੋਂ ਹਟਾ ਕੇ ੧ਓ ਪੂਜਾ ਵਲ ਲਾ ਦਿਤਾ।

ਪ੍ਰਮਾਤਮਾ ਤੇ ਜਗਿਆਸੂ ਵਿਚਕਾਰ ਕੋਈ ਵਿਚੋਲਾ ਨਾ ਰਹਿਆ ਤੇ ਸ਼ਬਦ-ਗੁਰੂ ਦੀ ਮਹਤਾ ਪ੍ਰਗਟ ਹੋਣ ਲਗੀ।

ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਸੰਮਤ ੧੭੫੬ ਨੂੰ ਸਾਰੇ ਪੰਥ ਨੂੰ ਅਨੰਦਪੁਰ ਆਉਣ ਲਈ ਹੁਕਮਨਾਮੇ ਭੇਜੇ।

੩੦ ਮਾਰਚ ੧੬੯੯ ਈ: ਨੂੰ ਕੇਸ ਗੜ੍ਹ ਵਿਖ ਭਾਰੀ ਇਕੱਠ ਹੋਇਆ। ਗੁਰੂ ਜੀ ਨੇ ਮਿਆਨ ਵਿਚੋਂ ਸ੍ਰੀ ਸਾਹਿਬ ਕਢ ਕੇ ਲਲਕਾਰਿਆ ਕਿ ਕੋਈ ਸਿਖੀ ਆਸ਼ਿਆਂ ਤੇ ਸਿਧਾਂਤਾਂ ਲਈ ਜਿੰਦ ਵਾਰਨ ਨੂੰ ਤਿਆਰ ਹੈ ? ਇਸ ਗਰਜ ਨੂੰ ਸੁਣਦਿਆਂ ਲਾਹੌਰ ਤੋਂ ਦਇਆ, ਦਿਲੀ ਤੋਂ ਧਰਮ, ਜਗਨ ਨਾਥ ਤੋਂ ਹਿੰਮਤ, ਦਵਾਰਕਾ ਤੋਂ ਮੁਹਕਮ ਤੇ ਬਿਦਰ ਤੋਂ ਸਾਹਿਬ ਵਾਰੀ ਵਾਰੀ ਸਿਰ ਤਲੀ ਤੇ ਰਖਕੇ ਨਿਤਰੇ। ਤਲਵਾਰ ਦੀ ਧਾਰ ਨੂੰ ਚੁੰਮਿਆ

ਤੇ ਪੰਜ ਪਿਆਰੇ ਪ੍ਰਵਾਨ ਹੋਏ। ਪੰਜ ਪਿਆਰਿਆਂ ਦੀ ਸਰੇਸ਼ਟਤਾ ਤੇ ਕੁਰਬਾਨੀ ਸਦਾ ਪੰਥ ਦੀ ਅਗਵਾਈ ਕਰਦੀ ਰਹੇਗੀ।

ਗੁਰੂ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ, ਪੰਜਾਂ ਪਿਆਰਿਆਂ ਨੂੰ ਛਕਾ ਕੇ 'ਸਿੰਘ' ਦਾ ਉਪਨਾਮ ਬਖਸ਼ਿਆ ਫਿਰ ਆਪ ਉਹਨਾਂ ਪਾਸੋਂ ਅੰਮ੍ਰਿਤ ਛਕਿਆ। ਭਾਈ ਗੁਰਦਾਸ (ਦੂਜੇ) ਦੇ ਸ਼ਬਦਾਂ ਵਿਚ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਦੀ ਵਿਆਖਿਆ ਕੀਤੀ।

"ਖੰਡੇ ਦੀ ਪਾਹੁਲ ਤਿਆਰ ਕਰਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਗਾਗਰ ਵਿਚ ਜਲ ਮੰਗਵਾਇਆ। ਇਸ ਜਲ ਵਿਚ ਆਖਰੀ ਵਾਰ ਚਰਨ-ਪਾਹੁਲ ਦੀ ਰਸਮ ਕਰਕੇ ਉਤੋਂ ਬੰਦ ਕਰਕੇ ਇਸ ਰਸਮ ਨੂੰ ਸਿਖ ਧਰਮ ਵਿਚੋਂ ਸਦਾ ਲਈ ਖਤਮ ਕਰਨ ਦੀ ਮੁਹਰ ਛਾਪ ਲਾ ਦਿਤੀ ਤੇ ਇਸ ਗਾਗਰ ਨੂੰ ਸੁਤਲਜ ਵਿਚ ਪ੍ਰਵੇਸ਼ ਕਰ ਦਿਤਾ—

(ਸੇਵਾ ਸਿੰਘ—ਸ਼ਹੀਦ ਬਿਲਾਸ)

ਗੁਰੂ ਜੀ ਨੇ ਹੁਣ ਚਰਨਾਮ੍ਰਿਤ ਦੀ ਥਾਂ ਖੰਡੇ ਦਾ ਅੰਮ੍ਰਿਤ ਤੇ ਵਾਹਿਗੁਰੂ ਜੀ ਦੀ ਫਤਹ ਦਾ ਵਿਸ਼ਵਾਸ਼ ਦਿਤਾ। ਜਾਤੀ ਤੇ ਵਰਨ-ਭੇਦ ਦੂਰ ਕਰ ਕੇ ਇਕ ਨਵਾਂ ਪੰਥ ਉਲੀਕਿਆ। ਜਿਨ੍ਹਾਂ ਨੇ ਸਭ ਤੋਂ ਪਹਿਲਾਂ ਤੱਲੀ ਤੇ ਸੀਸ ਟਿਕਾ ਕੇ ਗੁਰੂ ਦੇ ਸਿਧਾਂਤਾਂ ਨੂੰ ਸੀਸ ਨਿਵਾਇਆ ਉਹ ਪੰਜ ਪਿਆਰੇ ਅਖਵਾਏ। ਵੈਸਾਖੀ ਵਾਲੇ ਦਿਨ ਖਾਲਸੇ ਦੇ ਰੂਪ ਨੂੰ ਸੰਪੂਰਨ ਕੀਤਾ ਗਿਆ। ਤੇ 'ਕੜਾ ਪੰਜਵਾਂ ਕਕਾਰ ਪ੍ਰਦਾਨ ਕੀਤਾ। ਕੇਸ਼, ਕੰਘਾ, ਕ੍ਰਿਪਾਨ, ਤੇ ਕਛਹਿਰੇ ਦਾ ਧਾਰਨੀ ਤਾਂ ਸਿਖ ਪਹਿਲਾਂ ਹੀ ਹੋ ਗਿਆ ਸੀ।

ਖੰਡੇ ਦਾ ਅੰਮ੍ਰਿਤ ਛੱਕ ਕੇ ਸਿਖਾਂ ਨੇ ਸਤਿ ਦੇ ਮਾਰਗ ਤੇ ਚਲਣ ਦੀ ਭੀਸ਼ਮ-ਪ੍ਰਤਗਿਆ ਕੀਤੀ। ਜਪੁਜੀ, ਜਾਪ, ਸਵੱਯੇ

ਚੌਪਈ ਤੇ ਅਨੰਦ ਦੇ ਆਧਾਰ ਤੇ ਨਵੇਂ ਜੀਵਨ ਨੇ ਮਾਨਵ—ਸੇਵਾ ਤੇ ਨਿੱਜੀ-ਸੰਜਮ ਦਾ ਪ੍ਰਣ ਲਿਆ। ਅੰਮ੍ਰਿਤ-ਪਵਿਤਰ ਨਰੋਏ ਤੇ ਸਿਦਕੀ ਜੀਵਨ ਦਾ ਤਕੜਾ ਚਿੰਨ੍ਹ ਹੋ ਨਿਬੜਿਆ। ਅੰਮ੍ਰਿਤ ਛਕਾਣ ਸਮੇਂ ਗੁਰੂ ਜੀ ਨੇ ਨੀਲਾ ਬਾਣਾ ਧਾਰਨ ਕੀਤਾ। ਨੀਲਾ ਰੰਗ ਨਿਰਮਲਤਾ, ਸੀਤਲਤਾ, ਗੰਭੀਰਤਾ ਤੇ ਨਿਮ੍ਰਤਾ ਦਾ ਪ੍ਰਤੀਕ ਹੈ। ਇਹੋ ਜਿਹੇ ਚਰਿਤਰ ਦੀ ਗੁਰੂ ਜੀ ਨੇ ਅੰਮ੍ਰਿਤ ਧਾਰੀ ਸਿੰਘ ਤੋਂ ਆਸ ਕੀਤੀ। ਕ੍ਰਿਪਾਨ ਬੀਰਤਾ ਦਾ ਚਿੰਨ੍ਹ ਹੈ। ਅੰਮ੍ਰਿਤ ਦੇ ਨਿਰਮਲ ਜੱਲ ਵਿਚ ਘੁਲੇ ਪਤਾਸਿਆਂ ਨੇ ਮਿਠੇ ਅੰਮ੍ਰਿਤ ਮਈ ਜੀਵਨ ਨੂੰ ਨਵਾਂ ਹੁਲਾਰਾ ਦਿਤਾ। ਸਰਬ-ਲੋਹ ਦਾ ਬਾਟਾ ਦ੍ਰਿੜਤਾ ਤੇ ਸਾਂਝੀਵਾਲਤਾ ਦਾ ਚਿੰਨ੍ਹ ਬਣਿਆ ਇਸ ਤਰ੍ਹਾਂ ਹਰ ਸਿਖ ਨੂੰ ਗੁਰੂ ਨੇ ਸਰਦਾਰੀ ਬਖਸ਼ੀ। ਭਾਈ ਦਿਆ ਸਿਘ, ਧਰਮ ਸਿੰਘ, ਹਿੰਮਤ ਸਿੰਘ, ਮੋਹਕਮ ਸਿੰਘ ਤੇ ਸਾਹਿਬ ਸਿੰਘ ਪੰਜਾ ਪਿਆਰਿਆਂ ਨੇ ਇਸ ਪੰਥ ਦੀ ਪਹਿਲਾਂ ਅਗਵਾਈ ਕੀਤੀ।

ਕੇਸਾਂ ਦੀ ਬੇਅਦਬੀ, ਕੁਠਾ ਖਾਣਾ, ਪਰਾਈ ਇਸਤ੍ਰੀ ਦਾ ਸੰਗ ਤੇ ਤਮਾਕੂ ਪੀਣਾ ਕੁਰਹਿਤ ਹੋਇਆ। ਇਸ ਨਾਲ ਜੀਵਨ ਮਰਯਾਦਾ ਭੰਗ ਹੁੰਦੀ ਹੈ। ਭਾਵਾਤਮਕ ਏਕਤਾ ਲਿਆਉਣ ਲਈ ਮਰਦ ਅਗੇ "ਸਿੰਘ" ਤੇ ਇਸਤਰੀ ਦੇ ਨਾਂ ਅਗੇ "ਕੌਰ" ਸ਼ਬਦ ਜੋੜਿਆ। ਪੰਥ ਦੀ ਸਾਜਨਾ ਇਕ ਮਹਾਨ ਇਨਕਲਾਬੀ ਲਹਿਰ ਦਾ ਮੁਢ ਸੀ। ਇਸ ਵਿਚ ਨਸਲ ਕਰ ਕੇ ਬੀਰਤਾ ਨਹੀਂ ਸਗੋਂ ਖਾਲਸਾ ਜਥੇਬੰਦੀ ਵਿਚ ਸ਼ਾਮਲ ਹੋਣ ਨਾਲ 'ਬੀਰਤਾ' ਤੇ 'ਏਕਤਾ' ਦੇ ਭਾਵ ਉਤਪਨ ਹੁੰਦੇ ਸਨ।

## ਯੁੱਧ ਤੇ ਸ਼ਹੀਦੀਆਂ

ਗੁਰੂ ਜੀ ਨੇ ਪੰਜ ਸਿੱਖਾਂ ਨੂੰ ਵਿਦਿਆ ਨਿਪੁੰਨ ਬਣਾਨ ਲਈ ਕਾਂਸ਼ੀ ਭੇਜਿਆ। ਇਨ੍ਹਾਂ ਨੇ ਸਫੈਦ ਬਸਤਰ ਧਾਰਨ ਕਰ ਕੇ ਸੰਸਕ੍ਰਿਤ ਪੜ੍ਹੀ, ਇਹ ਨਿਰਮਲੇ ਅਖਵਾਏ।

ਪਹਾੜੀ ਰਾਜਿਆਂ ਦੀ ਈਰਖਾ ਤੇ ਮੁਗਲਾਂ ਦੇ 'ਤਅੱਸਬ' ਨੇ ਰਲ ਕੇ ਅਨੰਦਪੁਰ ਦੇ ਦੁਆਲੇ ਘੇਰਾ ਪਾ ਲਿਆ। 'ਅਨੰਦ ਪੁਰ' ਵਿਚ ਚਾਰ ਲੜਾਈਆਂ ਹੋਈਆਂ। ਚੌਥੀ ਲੜਾਈ ਵਿਚ ਜਰਨੈਲ ਸੈਦ ਖਾਨ ਤੇ ਉਸ ਦੇ ਹੋਰ ਕਈ ਸਾਥੀ ਗੁਰੂ ਜੀ ਦੇ ਮੁਰੀਦ ਬਣ ਗਏ। ੨੦ ਦਸੰਬਰ ੧੭੦੪ ਨੂੰ ਗੁਰੂ ਜੀ ਨੇ ਅਨੰਦ ਪੁਰ ਛੱਡ ਦਿਤਾ।

## ਚਮਕੌਰ ਦੀ ਜੰਗ

ਰਾਹ ਵਿਚ ਸਰਸਾ ਨਦੀ ਦੇ ਕੰਢੇ ਘਮਸਾਨ ਦਾ ਜੰਗ ਹੋਇਆ। ਗੁਰੂ ਜੀ ਦਾ ਸਾਰਾ ਪ੍ਰੀਵਾਰ ਖਿੰਡ ਗਿਆ। ਭਾਈ ਮਨੀ ਸਿੰਘ ਤੇ ਸਾਹਿਬ ਦੇਵਾਂ ਦਿੱਲੀ ਵੱਲ ਚਲੇ ਗਏ। ਮਾਤਾ ਗੁਜਰੀ ਜੀ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਸਮੇਤ ਗੰਗੂ ਨੌਕਰ ਨਾਲ ਖੇੜੀ ਤਰ ਪਏ। ੨੨ ਦਸੰਬਰ ੧੭੦੪ ਨੂੰ ਚਮਕੌਰ ਦਾ ਯੁੱਧ ਸ਼ੁਰੂ ਹੋਇਆ। ਇਸ ਜੰਗ ਵਿਚ ਬਾ: ਅਜੀਤ ਸਿੰਘ ਤੇ ਬਾ: ਜੁਝਾਰ ਸਿੰਘ ਜੀ ਸ਼ਹੀਦ ਹੋ ਗਏ। ਇਨ੍ਹਾਂ ਦੀਆਂ ਲੜਾਈਆਂ ਨੂੰ ਗੁਰੂ ਜੀ ਨੇ ਆਪਣੇ ਅਖੀਂ ਵੇਖਿਆ।

ਇਧਰ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ ਨੂੰ ਮਾਤਾ ਗੁਜਰੀ ਸਮੇਤ ਗੰਗੂ ਨੇ ਰੁਪਏ ਦੇ ਲਾਲਚ ਕਰ ਕੇ ਮੁਰਿੰਡੇ ਦੇ ਹਾਕਮਾਂ ਦੇ ਹਵਾਲੇ ਕਰ ਦਿਤਾ ਤੇ ਇਸ ਤਰ੍ਹਾਂ ਨਵਾਬ

ਦੇ ਹੁਕਮ ਨਾਲ ਸਾਹਿਬਜ਼ਾਦਿਆਂ ਨੂੰ ਸਰਹੰਦ ਵਿਖੇ ਨੀਹਾਂ ਵਿਚ ਚਿਣਾਂ ਦਿਤਾ ਗਿਆ । ਮਾਤਾ ਗੁਜਰੀ ਜੀ ਨੇ ਸਵੈ-ਇਛਾ ਨਾਲ ਆਪਣੇ ਪ੍ਰਾਣ ਤਿਆਗ ਦਿਤੇ ।

ਚਮਕੌਰ ਦੀ ਜੰਗ ਵਿਚ ਸਿੰਘਾਂ ਦੀਆਂ ਤਲਵਾਰਾਂ ਨੇ ਉਹ ਚਮਤਕਾਰ ਦਸਿਆ ਕਿ ਦੁਸ਼ਮਨ ਤ੍ਰਾਸ ਤ੍ਰਾਸ ਕਰਨ ਲਗਾ । ਇਸ ਅਵਸਥਾ ਵਿਚ ਸਿੰਘਾਂ ਨੇ ਮੱਤਾ ਪਕਾਇਆ ਕਿ ਗੁਰੂ ਜੀ ਹਵੇਲੀ ਛੱਡ ਦੇਣ ਤਾਂ ਹੀ ਚੰਗਾ ਹੈ ਕਿਉਂ ਕਿ ਅਜੇ ਉਨ੍ਹਾਂ ਨੇ ਪੰਥ ਨੂੰ ਅਖੀਰੀ ਮੰਜ਼ਲ ਦੀ ਸੇਧ ਦੇਣੀ ਹੈ । ਗੜ੍ਹੀ ਵਿਚ ਰਹਿੰਦੇ ਬਾਕੀ ਦਸ ਸਿੰਘਾਂ ਨੇ ਪੰਜ ਪਿਆਰੇ ਚੁਣੇ ਤੇ ਭਾਈ ਦਿਆ ਸਿੰਘ ਜੀ ਦੀ ਜਥੇਦਾਰੀ ਹੇਠਾਂ ਪਿਆਰਿਆਂ ਨੇ ਗੁਰੂ ਜੀ ਨੂੰ ਗੜ੍ਹੀ ਛਡਣ ਲਈ ਹੁਕਮ ਕੀਤਾ । ਗੁਰੂ ਜੀ ਨੇ ਆਗਿਆ ਦਾ ਪਾਲਨ ਕਰਦਿਆਂ ਗੜ੍ਹੀ ਛੱਡ ਦਿਤੀ ਤੇ ਆਪਣੇ ਨਾਲ ਤਿੰਨ ਸਿੰਘ ਭਾਈ ਦਾਇਆ ਸਿੰਘ, ਭਾਈ ਮਾਨ ਸਿੰਘ, ਭਾਈ ਧਰਮ ਸਿਘ ਲੈ ਲਏ ਤੇ ਅਗਾਹ ਨੂੰ ਤੁਰ ਪਏ ।

ਮਾਛੀਵਾੜੇ ਦੇ ਜੰਗਲਾਂ ਵਿਚੋਂ ਦੀ ਲੰਘਦਿਆਂ ਆਪ ਦੇ ਪਾਵਨ ਚਰਨਾਂ ਵਿਚ ਛਾਲੇ ਪੈ ਗਏ ਪਰ ਆਪ ਚੜ੍ਹਦੀ ਕਲਾ ਵਿਚ ਰਹੇ ਤੇ ਮਗਨਤਾ ਵਿਚ 'ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਸ਼ਬਦ ਉਚਾਰਿਆ ।

ਤਾਰਿਆਂ ਦੀ ਸੇਧ ਲੈ ਕੇ ਭਾਈ ਦਇਆ ਸਿੰਘ, ਭਾਈ ਮਾਨ ਸਿੰਘ ਤੇ ਭਾਈ ਧਰਮ ਸਿੰਘ ਵੀ ਆਪ ਨੂੰ ਮਿਲੇ । ਹਜ਼ੂਰ ਨੂੰ ਜਦੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖਬਰ ਮਿਲੀ ਤਾਂ ਆਪ ਨੇ ਕਾਹੀ ਦ ਬੂਟੇ ਨੂੰ ਤੀਰ ਦੀ ਨੋਕ ਨਾਲ ਉਖੇੜਦਿਆਂ ਕਹਿਆ ਕਿ "ਮੁਗ਼ਲ ਰਾਜ ਜੜ੍ਹਾ ਤੋਂ ਪੁਟਿਆ ਗਿਆ ।" ਕਲਗੀਧਰ ਦਾ ਸੰਖਿਪਤ ਜੀਵਨ ਤੇ ਪ੍ਰਸਿਧ ਘਟਨਾਵਾਂ ਦੇਣ ਤੋਂ ਭਾਵ ਇਹ

ਹੈ ਕਿ ਪਾਠਕ 'ਦਖਣ ਯਾਤਰਾ' ਦੇ ਪਹਿਲੇ ਸਮੇਂ ਤੋਂ ਜਾਣੂ ਹੋ ਸਕਣ ਕਿ ਦਸ਼ਮੇਸ਼ ਜੀ ਨੇ ੪੨ ਵਰ੍ਹੇ ਵਿਚ ਕਿਤਨੇ ਮਹਾਨ ਕਾਰਜ ਕੀਤੇ। ਇਤਨੀ ਥੋੜੀ ਉਮਰ ਵਿਚ ਇਤਨੇ ਵਡੇ ਕਾਰਜ ਕਰਨੇ ਕਿਸੇ ਕਰਾਮਾਤ ਤਾਂ ਘਟ ਨਹੀਂ । ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਯੁਗ-ਪੁਰਸ਼ ਆਖਣਾ ਉਹਨਾਂ ਦੀ ਲਾਸਾਨੀ ਮਹਾਨਤਾ ਦਾ ਇਕਬਾਲ ਕਰਨਾ ਹੈ । ਦੂਜੇ ਭਾਗ ਵਿਚ ਦੱਖਣ ਦਾ ਅੰਤਲਾ ਸਫਰ ਤੇ ਬੁਰਾਹਨਪੁਰ ਦਾ ਸਰਬ-ਪਖੀ ਇਤਿਹਾਸ ਭੇਟਾ ਕੀਤਾ ਜਾ ਰਿਹਾ ਹੈ।

## ਅਨੰਦ ਪੁਰ ਦਾ ਵਿਧਾਨ

ਸਰਬਤ ਸੰਗਤ ਕਾ ਬਲ ਗੁਰੂ ਰਖੇਗਾ,
ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ।
ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ
ਕੇਸ ਰਖਣੇ ਇਹ ਅਸਾਡੀ ਮਹਰ ਹੈ।
ਕਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ
ਸਰਬ ਲੋਹ ਦਾ ਕੜਾ ਹੱਥ ਰਖਣਾ।
ਦੋਨੋਂ ਵਕਤ ਕੇਸਾਂ ਦੀ ਪਾਲਣਾ ਕਰਨੀ
ਸਰਬੱਤ ਸੰਗਤ ਅਭਾਖਿਆ ਦਾ ਕੁੱਠਾ ਖਾਵੇ ਨਾਹੀਂ,
ਤਮਾਕੂ ਨਾ ਵਰਤਨਾ

ਮੀਣੇ, ਮਸੰਦੀਏ, ਰਾਮ ਰਾਈਏ ਕੀ ਸੰਗਤ ਨ ਬੈਸੇ
ਗੁਰਬਾਣੀ ਪੜ੍ਹਨੀ, ਵਾਹਿਗੁਰੂ ਜਪਨਾ
ਗੁਰੂ ਕੀ ਰਹਿਤ ਰਖਣੀ
ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ।

ਪਾਤਸ਼ਾਹੀ ੧੦
ਜੇਠ ੨੬ ਸੰਮਤ ੧੭੫੬

# ੧ ਕੇਸ ਅਸਾਡੀ ਮੋਹਰ ਹੈ

ਵਾਹਿਗੁਰੂ ਨੇ ਆਪਣੀ ਅਲੌਕਿਕ ਸਿਰਜਨਾ ਵਿਚ ਮਨੁਖ ਨੂੰ 'ਕੇਸ' ਆਪਣੀ ਵਡਮੁਲੀ ਦਾਤ ਬਖਸ਼ੀ ਹੈ। ਸਨਾਤਨ ਗ੍ਰੰਥਾਂ ਵਿਚ 'ਕੇਸਾਂ' ਦੀ ਮਹੱਤਤਾ ਤੇ ਅਦਬ ਪ੍ਰਗਟ ਕੀਤਾ ਗਿਆ ਹੈ।

'ਸ਼ਿਵਜੀ' ਤੇ 'ਵਿਸ਼ਨੂੰ' ਨੂੰ ਘਣੇ ਚਮਕਦਾਰ ਤੇ ਸੁੰਦਰ ਕੇਸਾਂ ਵਾਲਾ ਆਖ ਕੇ ਨਮਸਕਾਰ ਕੀਤਾ ਜਾਂਦਾ ਹੈ।

ਭਾਰਤ ਦੇ ਪੁਰਾਤਨ ਅਧਿਆਤਮਕ ਗਰੰਥ ਵੇਦ ਹਨ। ਰਿਗ ਵੇਦ ਸਭ ਤੋਂ ਪੁਰਾਣਾ ਹੈ ਇਨ੍ਹਾਂ 'ਵੇਦਾਂ' ਵਿਚ ਕੇਸਾਂ ਪ੍ਰਤੀ ਡੂੰਘੀ ਸ਼ਰਧਾ ਪ੍ਰਗਟ ਕੀਤੀ ਗਈ ਹੈ।

ਰਿਸ਼ੀ 'ਕੁਤਸ਼' ਜੀ ਯੁਜਰ ਵੇਦ ਵਿਚ ਇਕ ਮੰਤਰ ਰਾਹੀਂ

ਆਖਦੇ ਹਨ। ਮੈਂ ਕੇਸਾਂ ਵਾਲੇ ਸ੍ਰੀ ਵਿਸ਼ਨੂੰ ਭਗਵਾਨ ਨੂੰ ਪਰਨਾਮ ਕਰਦਾ ਹਾਂ।

ਸਾਰੇ ਰਿਸ਼ੀ ਤੇ ਮੁਨੀ ਕੇਸਾਂ ਦਾੜ੍ਹੀਆਂ ਨਾਲ ਸ਼ਸ਼ੋਭਤ ਸਨ ਕੇਵਲ ਰਿਸ਼ੀ ਹੀ ਨਹੀਂ ਰਾਜੇ 'ਜਨਕ' ਤ 'ਦਸ਼ਰਥ' ਵਰਗੇ ਨਿਆਂਕਾਰੀ ਚਕਰਵਰਤੀ ਵੀ ਕੇਸਾਂ ਦਾ ਸਤਿਕਾਰ ਕਰਦੇ ਸਨ।

ਰਿਸ਼ੀ ਮੁਨੀ ਤੇ ਰਾਜਿਆਂ ਤੋਂ ਬਿਨਾਂ ਜਨ ਸਾਧਾਰਨ ਵੀ ਸਾਬਤ ਸੂਰਤ ਤੇ ਦਸਤਾਰਾਂ ਸਜਾਉਂਦੇ ਸਨ।

'ਅਜੰਤਾ' ਦੇ ਚਿਤਰਾਂ ਵਿਚ ਵੀ ਇਹਨਾਂ ਨੂੰ ਵੇਖਿਆ ਜਾਂਦਾ ਹੈ। ਭਾਰਤੀ ਇਸਤਰੀਆਂ ਦੀ ਸੁੰਦਰਤਾ ਵੀ ਲੰਮੇ ਤੇ ਘਣੇ ਕੇਸ ਹੀ ਸਨ।

'ਸ਼ਿਵਜੀ' ਨੂੰ ਪੁਰਾਣਾਂ ਵਿਚ ਭੋਲਾ ਨਾਥ ਆਖਿਆ ਜਾਂਦਾ ਹੈ। 'ਭੋਲਾ' ਤੋਂ ਭਾਵ ਚਤਰਾਈ ਤੋਂ ਬਿਨਾਂ ਨਿਰਮਲ-ਹਿਰਦੇ ਵਾਲੀ ਸੁੰਦਰ-ਸ਼ਖਸੀਅਤ ਸ਼ਰਧਾਵਾਨ ਨੂੰ ਭੋਲਾ ਹੀ ਚੰਗਾ ਲਗਦਾ ਹੈ।

ਆਖਦੇ ਹਨ ਇਕ ਵੇਰ ਗੰਗਾ ਦੀ ਧਾਰਾ ਦਾ ਵਹਿਣ ਬਹੁਤ ਤੇਜ਼ ਹੋ ਗਿਆ ਤਾਂ 'ਸ਼ਿਵ ਜੀ' ਦੇ ਘਣੇ ਜੂੜੇ ਨੇ ਇਸ 'ਤੇਜ਼-ਵਹਿਣ' ਨੂੰ 'ਸਹਿਜ' ਦਾ ਰੂਪ ਦੇ ਦਿਤਾ। ਅਸਲ ਵਿਚ ਇਹ ਕਲਾਤਮਕ ਦਾਰਸ਼ਨਿਕ-ਚਿਤਰ 'ਸਹਿਜ-ਅਵਸਥਾ' ਨੂੰ ਪ੍ਰਗਟ ਕਰਦਾ ਹੈ।

ਤਈਤਿਬੋ ਉਪਨਿਸ਼ਦ ਵਿਚ ਇਕ ਸਲੋਕ ਰਾਹੀਂ 'ਰਿਸ਼ੀ' ਜੀ ਨੇ ਅਨੁਭਵ ਕਰਾਇਆ ਹੈ ਕਿ ਸਿਰ ਦੇ ਤਾਲੂ ਭਾਵ 'ਵਿਚ-ਕਾਰ ਹੀ ਜੂੜਾ ਸੋਭਦਾ ਹੈ। ਉਹਨਾਂ ਨੇ ਕਿਹਾ ਹੈ ਕਿ ਇਹ ਅਸਥਾਨ ਹੀ ਈਸ਼ਵਰ ਦਾ ਨਿਵਾਸ ਅਸਥਾਨ ਭਾਵ ਘਰ ਹੁੰਦਾ ਹੈ।

ਇਹ ਗੰਭੀਰ ਇਸ਼ਾਰਾ ਹੈ ਕਿ 'ਦਿਮਾਗ' ਹੀ ਸਾਰੇ ਅੰਗਾ ਦਾ ਸਰਦਾਰ ਹੁੰਦਾ ਹੈ ਜਿਸ ਨੂੰ 'ਜੂੜਾ ਸੁਰਖਿਅਤ ਕਰਦਾ ਹੈ।

ਪਰਾਚੀਨ ਭਾਰਤ ਕੇਸਾਂ ਦੀ ਸੁੰਦਰਤਾ ਲਈ ਸੁਗੰਧੀਆਂ ਲਾਉਂਦੇ ਤੇ ਸੰਘਣੇ ਕੇਸਾਂ ਤੇ ਮਾਣ ਕਰਦੇ ਸਨ।

ਜੂੜਿਆਂ ਦੁਆਲੇ ਫੁੱਲਾਂ ਦਾ ਸ਼ਿੰਗਾਰ ਕੀਤਾ ਜਾਂਦਾ ਸੀ। ਸਾਡੇ ਪ੍ਰਾਚੀਨ ਸਿਖ ਦਸਤਾਰ ਵਿਚ ਫੁਲ ਰਖ ਲੈਂਦੇ ਸਨ। ਇਸ ਦਾ ਭਾਵ ਵੀ ਕੇਸਾਂ ਦਾ ਅਦਬ ਕਰਨਾ ਹੀ ਹੈ।

ਕੇਸ ਕਿਸੇ ਮਨੁਖ ਦੀ ਨਹੀਂ ਸਗੋਂ 'ਪ੍ਰਮਾਤਮਾ' ਦੀ ਦਾਤ ਹੈ। ਸਭ ਤੋਂ ਪਹਿਲੇ ਮਨੁਖ 'ਬਾਬਾ ਆਦਮ' ਦੇ ਵੀ ਤਾਂ ਲੰਮੇ ਕੇਸ ਸਨ ਤੇ 'ਬਾਨਾ' ਉਸ ਦੀ ਬਜ਼ੁਰਗੀ ਨੂੰ ਪ੍ਰਗਟ ਕਰਦਾ ਹੈ।

ਅਜ ਦੇ ਸਮੇਂ ਧਾਰਮਿਕ-ਵਿਅਕਤੀਆਂ ਨੂੰ ਕੇਸਾਂ ਦਾੜ੍ਹੀਆਂ ਵਾਲਾ ਹੋਣਾ ਜ਼ਰੂਰੀ ਹੈ। ਮੰਦਰਾਂ ਦੇ ਪੁਜਾਰੀ, ਸੱਯਦ, ਹਾਜੀ ਤੇ ਪਾਦਰੀਆਂ ਦੇ ਕੇਸਾਂ ਦਾੜ੍ਹੀਆਂ ਤੋਂ ਪਰਗਟ ਹੁੰਦਾ ਹੈ ਕਿ ਇਹ 'ਪਵਿਤਰਤਾ' ਦੇ ਚਿੰਨ੍ਹ ਹਨ।

ਸਾਡੇ ਦੇਸ ਵਿਚ ਹੀ ਨਹੀਂ ਸਗੋਂ ਯੂਨਾਨ ਵਿਚ ਵੀ ਜਿਸ ਦੀ ਸਭਿਅਤਾ ਕਦੀ ਸਿਖਰ ਤੇ ਸੀ, ਉਸ ਦੇਸ਼ ਦੇ ਵੀ ਚਿੰਤਕ (ਫਲਾਸਫਰ) ਲੁਕਮਾਨ, ਸੁਕਰਾਤ ਕੇਸ ਤੇ ਦਾੜ੍ਹੀ ਰਖਦੇ ਸਨ। ਪਰਾਚੀਨ ਹਕੀਮਾਂ ਦੇ ਚੰਗੇ ਹਣ ਦੀ ਇਹ ਪਰਤੱਖ ਨਿਸ਼ਾਨੀ ਸੀ।

ਇਸਲਮ ਵਿਚ 'ਉਚ ਦੇ ਪੀਰਾਂ' ਦੀ ਕੇਸ ਤੇ ਪਗੜੀ ਆਤਮਕ ਉਤਮਤਾ ਦੀ ਨਿਸ਼ਾਨੀ ਹੈ।

ਮੁਹੰਮਦ ਸਾਹਿਬ ਬਾਰੇ ਮਸ਼ਹੂਰ ਹੈ ਕਿ ਹਜ਼ਰਤ ਲੰਮੀਆਂ ਜ਼ੁਲਫਾਂ (ਕੇਸ) ਵਾਲੇ ਸਨ ਤੇ ਪਗੜੀ ਬੰਨ੍ਹਦੇ ਸਨ।'

'ਈਸਾ ਦੀ ਤਸਵੀਰ ਵਿਚ ਉਹਨਾਂ ਦੀ ਸੁੰਦਰਤਾ ਚਿਤਰੀ

ਗਈ ਸੰਘਣੇ ਵਾਲਾਂ ਦੇ ਗੁਛੇ ਜੋ ਮੋਢਿਆਂ ਤੇ ਪਲਮਦੇ ਹਨ. ਘਣੀ ਦਾੜ੍ਹੀ ਜੋ ਵਿਚਕਾਰੋਂ ਵੰਡੀ ਹੋਈ ਹੈ।

'ਰੱਬ ਦੇ ਪੁਤਰ' ਦੇ ਕੇਸ ਤੇ ਦਾੜ੍ਹੀ ਹਨ ਇਸ ਲਈ ਰੱਬ ਦੇ ਰੂਪ ਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ।

ਮਹਾਤਮਾ ਬੁਧ ਦਾ ਜੂੜੇ ਵਾਲਾ ਚਿੱਤਰ ਪਰਾਚੀਨ ਚਿੱਤਰ ਹੈ। ਇਸ ਦਾ ਭਾਵ ਇਹ ਹੋਇਆ ਕਿ ਸਭ ਪਵਿਤਰ ਤੇ ਨਿਰਮਲ ਵਿਅਕਤੀਆਂ ਕੇਸ ਰਖਦੀਆਂ ਹਨ।

ਸਾਇੰਸ ਦੇ ਦ੍ਰਿਸ਼ਟੀਕੋਣ ਤੋਂ ਸਾਬਤ ਹੁੰਦਾ ਹੈ ਕਿ ਕੇਸ ਬਹੁਤ ਸ਼ਕਤੀ ਰਖਦੇ ਹਨ। ਕੇਸਾਂ ਦੀ ਬਣਤਰ ਵਿਚ ੨੮ ਹਿਸੇ ਆਕਸੀਜਨ ੬ ਹਿਸੇ ਹਾਈਡਰੋਜਨ ੫੦ ਹਿਸੇ ਕਾਰਬਨ, ੧੭ ਹਿਸੇ ਨਾਈਟਰੋਜਨ, ੫ ਹਿਸੇ ਸਲਫਰ, ਕੈਲਸ਼ੀਅਮ ਤੇ ਅਗਨੀ ਸਮਿਲਤ ਹੈ।

ਜਿਉਂ ਜਿਉਂ ਮਨੁਖ ਕਮਜ਼ੋਰ ਹੁੰਦਾ ਹੈ ਇਹ ਸ਼ਕਤੀ ਵੀ ਘਟਦੀ ਜਾਂਦੀ ਹੈ ਤੇ ਜਦੋਂ ਮਨੁਖ ਜਵਾਨੀ ਵਿਚ ਕੇਸ ਦਾੜ੍ਹੀ ਕਟਦਾ ਹੈ ਤਾਂ ਉਸ ਦਾ ਬਲ ਵੀ ਘਟਦਾ ਜਾਂਦਾ ਹੈ।

ਯੂਨਾਨ ਦੀ ਸਭਿਅਤਾ ਦੇ ਪ੍ਰਭਾਵ ਥਲੇ ਭਾਰਤ ਵਿਚ ਹੁਣ ਮਹਾਂ ਪੁਰਸ਼ਾਂ ਦੇ ਚਿਤਰਾਂ ਵਿਚ ਕੇਸ ਤੇ ਜੂੜੇ ਵਿਖਾਏ ਜਾਂਦੇ ਹਨ; ਪਰ ਦਾੜ੍ਹੀ ਨਹੀਂ ਹੁੰਦੀ।

ਭਾਰਤ ਦੀ ਫਿਲਾਸਫੀ ਵਿਚ ਮਹਾਨ ਆਤਮਾ ਨਾਮ, ਰੰਗ ਰੂਪ ਤੋਂ ਉਪਰ ਹੋ ਜਾਂਦੀ ਹੈ ਤੇ ਉਸ ਨੂੰ ਪਦਾਰਥਕ ਖਿਚ ਨਾਲੋਂ ਆਤਮਕ ਸੁੰਦਰਤਾ ਵਧੇਰੇ ਬਲਵਾਨ ਨਜ਼ਰ ਆਉਂਦੀ ਹੈ। 'ਯੂਨਾਨ' ਵਿਚ ਪਹਿਲਾਂ ਤਾਂ ਕੇਸ-ਦਾੜ੍ਹੀ ਦਾ ਮਨੁਖੀ ਰੂਪ ਸੀ। ਹੌਲੇ ਹੌਲੇ ਇਹ ਖਿਆਲ ਹੋ ਗਿਆ ਕਿ ਰਿਸ਼ੀ ਮੁਨੀ ਦੇਵਤੇ ਸਦਾ

ਭਰ-ਜਵਾਨ ਰਹਿੰਦੇ ਹਨ। ਇਸ ਲਈ ਜਵਾਨੀ ਦਾ ਫਲਸਫਾ ਲੈ ਕੇ ਮਨੁਖ ਨੇ ਵਡਿਆਂ ਦੀਆਂ ਤਸਵੀਰਾਂ ਬਿਨਾਂ 'ਦਾੜ੍ਹੀ' ਚਿੱਤਰੀਆਂ ਹਨ।

ਬਾਦਸ਼ਾਹ 'ਸਕੰਦਰ' ਨੇ ਪਹਿਲਾਂ ਇਹ ਫੈਸ਼ਨ ਰਖਿਆ ਜੋ 'ਯੂਨਾਨ' ਵਿਚ ਵਧਦਾ ਗਿਆ ਤੇ ਭਾਰਤ ਵਲ ਵੀ ਪਸਰਦਾ ਗਿਆ।

ਦਸਵੇਂ ਪਾਤਸ਼ਾਹ ਨੇ ਆਦਿ-ਰੂਪ ਨੂੰ ਪਰਵਾਨ ਕਰਦਿਆਂ ਇਸ ਦੀ ਵਲਿਖਣਤਾ ਨੂੰ ਕਾਇਮ ਰਖਿਆ, ਕੇਸ ਤੇ ਦਾੜ੍ਹੀ ਸਿਖ-ਰੂਪ ਦੀ ਵਲਿਖਣਤਾ, ਸਰੇਸ਼ਟਤਾ ਤੇ ਵਖਰੇਪਨ ਨੂੰ ਪ੍ਰਗਟ ਕਰਦੀ ਹੈ ਜਿਸ ਵਿਚ ਯੁਗਾਂ ਯੁਗਾਂ ਦੇ ਪਵਿਤਰ ਸਭਿਆਚਾਰ ਦੀ ਸਾਂਝ ਹੈ।

## ੨. ਕੰਘਾ

ਕੇਸਾਂ ਨੂੰ ਨਿਰਮਲ ਤੇ ਸੁੰਦਰ ਰਖਣ ਲਈ 'ਰਹਿਤਨਾਮੇ' ਵਿਚ ਦੋਵੇਂ ਸਮੇਂ ਕੰਘਾ ਕਰਨ ਦੀ ਸਿਖਿਆ ਦਿਤੀ ਗਈ ਹੈ। ਮਨੁਖ ਦੀ ਦਿਲਕਸ਼ੀ ਸੁੰਦਰ ਤੇ ਚਮਕਦਾਰ ਕੇਸਾਂ ਤੋਂ ਪ੍ਰਗਟ ਹੁੰਦੀ ਹੈ। 'ਅਥਰਵਣ ਵੇਦ ਵਿਚ ਵੀਤ ਹਵੱਯ ਰਿਸ਼ੀ ਨੇ ਰਿਸ਼ੀਆਂ ਨੂੰ ਕਿਹਾ ਕਿ ਆਪਣੇ ਕੇਸਾਂ ਵਿਚ ਸੌ ਦੰਦਿਆਂ ਵਾਲਾ ਕੰਘਾ ਰਖਣ ਤੇ ਦੋਵੇਂ ਸਮੇਂ ਕੇਸ ਨਿਰਮਲ ਕਰਨ। ਕਿਉਂਕਿ ਰਿਸ਼ੀਆਂ ਦੀ ਉਮਰ ਤੇ ਬਲ ਵਧੇਰੇ ਹੁੰਦਾ ਸੀ ਤੇ ਉਹਨਾਂ ਦੇ ਵਾਲ ਸੰਘਣੇ ਹੁੰਦੇ

ਸਨ ਇਸ ਲਈ ਉਹਨਾਂ ਲਈ ਬਹੁਤ ਦੰਦਿਆਂ ਦੇ ਕੰਘਿਆਂ ਦੀ ਲੋੜ ਸੀ।

ਮੁਸਲਮਾਨ ਹਾਜੀ ਵੀ ਕੰਘਾ ਰਖਦੇ ਸਨ ਉਹਨਾਂ ਦੇ ਕੰਘੇ ਚੰਦਰਮਾ ਦੀ ਸ਼ਕਲ ਦੇ ਹੁੰਦੇ ਸਨ। ਪਰਾਚੀਨ ਬੋਧੀ ਧਰਮ ਅਸਥਾਨਾਂ ਕੰਧਾਂ ਤੇ ਜੂੜਿਆਂ ਦੁਆਲੇ ਗੋਲ ਕੰਘੇ ਦੇ ਚਿੱਤਰ ਪ੍ਰਗਟ ਕਰਦੇ ਹਨ ਕਿ ਕੰਘਾ ਮਨੁਖ ਦੀ ਆਦਿ ਤੋਂ ਹੀ ਰਹਿਤ ਰਹੀ ਹੈ।

ਲੇਖਕ ਨੇ 'ਬਰਮਾ' ਤੇ 'ਸਿਆਮ' ਦੇ ਮੰਦਰਾਂ ਦੀਆਂ ਕੰਧਾਂ ਤੇ ਵੰਨ ਸੁਵੰਨੇ ਕੰਘਿਆਂ ਦੀਆਂ ਤਸਵੀਰਾਂ ਵੇਖੀਆਂ ਹਨ। ਇਹ ਕੰਘੇ ਕੇਸ ਦੀ ਸੰਭਾਲ ਤੇ ਸਫ਼ਾਈ ਲਈ ਜ਼ਰੂਰੀ ਹਨ।

ਦਖਣੀ ਮੰਦਰਾਂ ਦੀਆਂ 'ਦੇਵਦਾਸੀਆਂ' ਤੇ ਪੁਜਾਰਨਾਂ ਦੇ ਕੰਘੇ 'ਸੂਰਜ' ਦੀ ਸ਼ਕਲ ਦੇ ਹਨ। ਹਿੰਦੂ ਧਰਮ ਦੀ ਉਪਾਸ਼ਨਾ ਕਰਦਾ ਹੈ। ਇਸ ਲਈ ਇਹਨਾਂ ਦੇ ਕੰਘਿਆਂ ਤੇ 'ਸੂਰਜ' ਦਾ ਚਿੰਨ੍ਹ ਹੈ।

ਅਜ ਵੀ 'ਅਜੰਤਾ' ਦੇ ਚਿਤਰਾਂ ਵਿਚ ਸੁੰਦਰੀਆਂ ਦੀ ਕੰਡ ਤੇ ਪਲਮਦੇ ਖੁਲ੍ਹੇ ਵਾਲਾਂ ਦੇ ਲੱਛੇ ਤੇ ਸੀਸ ਵਿਚਕਾਰ ਫੁਲ ਗੁੰਦੇ, ਸੰਘਣੇ ਢਿਲਕਦੇ ਜੂੜਿਆਂ ਵਿਚ 'ਕੰਘੇ' ਵੇਖੇ ਜਾ ਸਕਦੇ ਹਨ।

ਆਂਧਰਾ ਪਰਦੇਸ਼ ਵਿਚ ਵਿਸ਼ੇਸ਼ 'ਅਮਰਾਵਤੀ' ਦੀਆਂ ਬੋਧੀ ਗੁਫ਼ਾਵਾਂ ਦੇ ਘੜੇ ਹੋਏ ਬੁੱਤਾਂ ਵਿਚ 'ਕੇਸਾਂ' ਨੂੰ ਵਿਸ਼ੇਸ਼ ਥਾਂ ਦਿਤੀ ਗਈ ਹੈ।

'ਪੁਸ਼ਪ ਗਿਰੀ' ਵਿਖੇ ਚੇਨਾ ਕੇਸ਼ਵਾ ਮੰਦਰ ਦੀਆਂ ਕੰਧਾਂ ਤੇ ਮਹਾਂਭਾਰਤ ਤੇ ਰਾਮਾਇਣ ਦੀਆਂ ਝਾਕੀਆਂ ਚਿਤਰੀਆਂ ਹਨ ਜਿਨ੍ਹਾਂ ਵਿਚ ਲੰਮੇ ਕੇਸ, ਸੀਸ ਵਿਚਕਾਰ ਜੂੜੇ ਤੇ ਪਗੜੀਆਂ ਪਰਤੱਖ ਹਨ।

ਪੂਰਬੀ ਅਫਰੀਕਾ ਵਿਚ ਅਫ਼ਰੀਕੀ ਲੋਹੇ ਦਾ ਕੰਘਾ ਰਖਦੇ ਹਨ ਕਿਉਂਕਿ ਉਹਨਾਂ ਦੇ ਕੇਸ ਛੋਟੇ ਤੇ ਕੁੰਡਲਦਾਰ ਹੁੰਦੇ ਹਨ।

ਗੁਰੂ ਜੀ ਨੇ 'ਕੰਘਾ' ਰਹਿਤ ਵਿਚ ਸਮਿਲਤ ਕਰ ਦਿਤਾ ਤਾਂ ਜੋ ਇਹ ਹਰ ਸਮੇਂ ਕੇਸਾਂ ਵਿਚ ਰਹੇ।

ਕੇਸਾਂ ਦਾ ਅਦਬ-ਸਤਿਕਾਰ, ਸੰਭਾਲ ਤੇ ਸਫ਼ਾਈ ਲਈ ਕੰਘਾ 'ਰਹਿਤ' ਵਿਚ ਅਤਿ-ਜ਼ਰੂਰੀ ਹੈ। ਇਸ ਨੂੰ ਕੇਸਾਂ ਤੋਂ ਨਹੀਂ ਨਿਖੇੜਨਾ ਚਾਹੀਦਾ। ਸਿਖ ਮਰਦ ਤ ਇਸਤਰੀ ਲਈ ਕੰਘਾ ਹੀ ਰਹਿਤ ਪਰਵਾਨ ਹੈ। ਇਕੋ ਜਿਹੇ ਸ਼ਕਲ ਦੇ ਕੰਘਿਆਂ ਵਿਚ ਭਾਵਾਤਮਕ ਏਕਤਾ ਪਰਗਟ ਹੈ।

## ੩. ਕਿਰਪਾਨ

ਕਿਰਪਾਨ ਪਰਾਚੀਨ ਸ਼ਸ਼ਤਰ ਹੈ। ਗੁਰੂ ਜੀ ਨੇ ਸਿਖ ਨੂੰ ਸੁਤੰਤਰ ਜੀਵਨ ਦਾ ਅਧਿਕਾਰ ਦਿਤਾ। ਇਹ ਜਮਾਂਦਰ ਹੀ ਆਜ਼ਾਦੀ ਪਸੰਦ ਹੈ। ਇਹ ਕਿਸੇ ਦਾ ਗੁਲਾਮ ਨਹੀਂ ਰਹਿ ਸਕਦਾ ਕਿਰਪਾਨ ਅੰਗ-ਸੰਗ, ਸਵੈ-ਰਖਿਆ ਲਈ ਹੈ। ਨੇਜ਼ਾ, ਖੰਜਰ, ਭਾਲਾ ਮਾਰੂ ਸ਼ਸਤਰ ਹਨ ਪਰ 'ਕਿਰਪਾਨ' ਸਵੈ-ਮਾਨ ਦਾ ਚਿੰਨ੍ਹ ਹੈ।

'ਖਾਲਸਾ' ਦਾ ਅਰਥ ਸ਼ਾਹੀ ਤੇ ਨਿਡਰ ਲੋਕ ਹਨ ਇਹਨਾਂ ਦਾ ਸ਼ਸ਼ਤਰ ਸਜਾਣਾ ਇਨ੍ਹਾਂ ਦੇ ਹੱਕ ਨੂੰ ਪਰਵਾਨ ਕਰਨਾ ਹੈ।

# "ਖਾਲਸਾ ਸੋ ਜੋ ਕਰੇ ਨਿਤ ਜੰਗ"

ਖਾਲਸਾ ਨਿਤ ਜੰਗ ਕਰਦਾ ਹੈ। ਇਹ ਜੰਗ ਤੋਂ ਭਾਵ, ਇਹ ਨਹੀਂ ਕਿ ਲੜਾਈ ਉਸਦਾ ਮੂਲ ਕਰਮ ਹੈ। ਇਸਦਾ ਅਰਥ ਵਿਸ਼ਾਲ ਹੈ। 'ਖਾਲਸਾ' ਸਦਾ ਮਨ ਦੀਆਂ ਕਾਮਨਾਵਾਂ ਨਾਲ ਜੰਗ ਕਰਦਾ ਹੈ ਤੇ ਮਤ ਨੂੰ ਸੰਭਾਲਦਾ ਹੈ।

ਇਹ ਕਿਸੇ ਨਾਲ ਬੇ-ਇਨਸਾਫੀ ਹੁੰਦੀ ਨਹੀਂ ਵੇਖ ਸਕਦਾ। ਸਿਖ ਧਰਮ ਵਿਸ਼ਵ ਧਰਮ ਹੈ। ਜਾਬਰ ਨੂੰ ਸੋਧਣ ਲਈ ਹਰ ਸਮੇਂ ਤਤਪਰ ਰਹਿੰਦਾ ਹੈ ਇਹ ਕਿਸੇ ਦੀ ਗੁਲਾਮੀ ਪਰਵਾਨ ਨਹੀਂ ਕਰਦਾ ਇਸ ਲਈ ਬਾਦਸ਼ਾਹਾਂ ਵਾਂਗ ਕਿਰਪਾਨ ਇਸਦੇ ਅੰਗ ਸੰਗ ਰਹਿੰਦੀ ਹੈ।

'ਕਿਰਪਾਨ' ਗਿਆਨ ਦਾ ਚਿੰਨ੍ਹ ਹੈ ਜੋ 'ਅਵਿਦਿਆ' ਦੇ ਹਨੇਰੇ ਨੂੰ ਦੂਰ ਕਰਦੀ ਹੈ।

ਖਾਲਸਾ ਪੰਥ ਦਾ ਹਰ ਮੈਂਬਰ 'ਕਿਰਪਾਨ' ਧਾਰਨੀ ਹੈ। ਅਜ ਐਟਮ-ਜੁਗ ਵਿਚ ਵੀ ਇਸ 'ਸ਼ਕਤੀ' ਤੋਂ ਬਿਨਾਂ ਧਰਮ ਤੇ ਦੇਸ਼ ਦੀ ਰਾਖੀ ਨਹੀਂ ਕੀਤੀ ਜਾ ਸਕਦੀ।

# ੪. ਕੜਾ

ਬਾਜਾਂ ਵਾਲੇ ਨੇ 'ਕੜਾ' ਸ਼ਰਧਾ ਦਾ ਚਿੰਨ੍ਹ ਬਖਸ਼ਿਆ। 'ਕੜਾ' ਗੁਰੂ ਦੇ ਸਿਖ ਦੀ ਨਿਸ਼ਾਨੀ ਹੈ। ਇਸ ਨੂੰ ਵੇਖਦਿਆਂ ਹੀ ਕਲਗੀਧਰ ਯਾਦ ਆਉਂਦਾ ਹੈ ਤੇ ਉਸ ਦੀ ਯਾਦ ਨਾਲ ਉਸ ਦੇ ਦੈਵੀ ਗੁਣਾਂ ਨੂੰ ਗ੍ਰਹਿਣ ਕਰਨ ਦੀ ਤਕੜੀ ਪੇਰਰਨਾ ਮਿਲਦੀ ਹੈ, 'ਕੜਾ' ਸਜੇ ਹੱਥ ਦੇ ਗੁਟ ਤੇ ਹੋਣਾ ਚਾਹੀਦਾ ਹੈ।

ਸਨਾਤਮ-ਧਰਮ ਵਿਚ 'ਅਨੰਤ' ਪਾਂਦੇ ਹਨ। ਬੋਧੀ 'ਧਰਮ—ਚਕ੍ਰ' ਆਖਦੇ ਹਨ। ਪਰਾਚੀਨ ਚਕਰਵਰਤੀ ਮਹਾਰਾਜਿਆਂ ਦਾ ਇਹ ਵਿਸ਼ੇਸ਼ ਚਿੰਨ੍ਹ ਸੀ। ਜਿਸ ਦਾ ਭਾਵ-ਅਰਥ ਆਤਮਾ ਦੀ ਉੱਤਮਤਾ ਨਾਲ ਸੰਸਾਰ ਵਿਚ ਰਾਜ ਕਰਨਾ ਹੁੰਦਾ ਹੈ।

ਚੰਨ, ਤਾਰੇ, ਧਰਤੀ ਸਭ ਇਕ ਚੱਕਰ ਵਿਚ ਘੁੰਮ ਰਹੇ ਹਨ। ਚੱਕਰ ਆਪ ਵਿਚ ਸੰਪੂਰਨ ਰੂਪ ਹੈ। ਇਸ ਦਾ ਕੋਈ ਆਦਿ ਤੇ ਅੰਤ ਨਹੀਂ।

ਇਸੇ ਤਰ੍ਹਾਂ ਸਿੱਖ ਦਾ ਜੀਵਨ ਉਸ ਵਾਹਿਗੁਰੂ ਦੇ ਆਸਰੇ ਤੁਰਨਾ ਚਾਹੀਦਾ ਹੈ ਜੋ ਸੰਸਾਰ-ਚੱਕਰ ਦਾ ਕੇਂਦਰ ਹੈ। ਜਿਵੇਂ ਪਰਕਾਰ ਗੋਲ ਦਾਇਰਾ ਤਾਂ ਹੀ ਉਲੀਕ ਸਕਦੀ ਹੈ ਜੇ ਉਸ ਦੀ ਇਕ ਨੋਕ ਸੈਂਟਰ ਵਿਚ ਰਖੀ ਜਾਵੇ। ਕੇਂਦਰ ਤੋਂ ਬਿਨਾਂ ਗੋਲ ਚੱਕਰ ਨਹੀਂ ਉਲੀਕਿਆ ਜਾ ਸਕਦਾ। ਇਸੇ ਤਰ੍ਹਾਂ 'ਪ੍ਰਮਾਤਮਾ' ਦੇ ਵਿਸ਼ਵਾਸ਼ ਤੋਂ ਬਿਨਾਂ ਮਨੁਖ ਆਪਣੇ ਆਪ ਦਾ ਅਨੁਭਵ ਨਹੀਂ ਕਰ ਸਕਦਾ।

'ਸਰਬ-ਲੋਹ' ਦਾ ਕੜਾ ਪਾਣ ਵਾਲੇ ਨੂੰ ਭੈੜੀਆਂ ਰੂਹਾਂ ਨਹੀਂ ਛੂਹ ਸਕਦੀਆਂ। ਹਰ ਦੇਸ਼ ਤੇ ਧਰਮ ਵਿਚ ਵਿਸ਼ਵਾਸ ਹੈ ਕਿ ਕਈ ਭੂਤ-ਪਰੇਤ ਸਟੀਲ ਦੇ ਨੇੜੇ ਨਹੀਂ ਆ ਸਕਦਾ।

ਸਿਖ ਵਾਹਿਗੁਰੂ ਤੇ ਧਰਮ ਵਿਚ ਵਿਸ਼ਵਾਸ ਰਖਦਾ ਹੈ ਇਸ ਲਈ ਇਹ ਵਹਿਮਾਂ, ਭਰਮਾਂ ਤੇ ਸ਼ੰਕਿਆਂ ਤੋਂ ਉਚੇਰਾ ਨਿਡਰਤਾ ਨਾਲ ਜੀਵਨ ਬਿਤਾਂਦਾ ਹੈ ।

## ੫. ਕਛਹਿਰਾ

ਕਛਹਿਰਾ ਆਚਰਨ ਦਾ ਚਿੰਨ ਹੈ। ਜਦੋਂ ਅਜੇ 'ਆਦਮ' ਤੇ 'ਹਵਾ' ਨੂੰ ਚੇਤਨਾ ਨਹੀਂ ਸੀ ਆਈ ਉਹ ਨੰਗੇ ਜੰਗਲਾਂ ਵਿਚ ਘੁੰਮਦੇ ਸਨ ਪਰ ਜਦੋਂ ਉਹਨਾਂ ਨੂੰ ਮਨੁੱਖ ਹੋਣ ਦਾ ਅਨੁਭਵ ਹੋਇਆ ਤਾਂ ਉਨ੍ਹਾਂ ਨੇ ਕਪੜੇ ਪਾ ਲਏ, ਤਨ ਨੂੰ ਢਕਣਾ ਸਭਿ-ਅਤਾ ਦੀ ਨੀਂਹ ਕਿਹਾ ਜਾ ਸਕਦਾ ਹੈ ।

ਪਰਾਚੀਨ ਸਮਿਆਂ ਵਿਚ ਕਈ 'ਸਾਧੂ' ਜੰਗਲਾਂ ਵਿਚ ਨੰਗੇ ਘੁੰਮਦੇ ਸਨ । ਇਸ ਤਰ੍ਹਾਂ 'ਨਾਂਗੇ' ਰਹਿਣਾ ਸਿਖੀ ਜੀਵਨ ਵਿਚ ਪਰਵਾਨ ਨਹੀਂ ਕੀਤਾ ਗਿਆ ।

ਮਹਾਂ-ਯਗਾਂ ਵਿਚ ਬ੍ਰਾਮਣ 'ਧੋਤੀ' ਬੰਨ੍ਹ ਕੇ ਪੂਜਾ ਕਰਦੇ ਰਹੇ ਹਨ । ਗੁਰੂ ਜੀ ਨੇ ਹੁਕਮ ਦਿਤਾ ਕਿ ਸਿੱਖ 'ਕਛਹਿਰਾ' ਪਾਏ ਇਹ ਵਧੇਰੇ ਅਨਕੂਲ ਤੇ ਢੁਕਵਾਂ ਹੈ ।

ਸਿੰਘ ਜਦੋਂ ਜੰਗਲਾਂ ਵਿਚ ਘੁੰਮਦੇ ਸਨ ਤਾਂ ਉਹਨਾਂ ਦੇ ਤੇੜ ਕਛਹਿਰਾ, ਮੋਢਿਆਂ ਤੇ ਕੰਬਲ ਤੇ ਛੋਟੀ ਦਸਤਾਰ ਹੁੰਦੀ ਸੀ, ਉਹ ਇਸ ਪਹਿਰਾਵੇ ਵਿਚ ਵਧੇਰੇ 'ਤਿਆਰ ਬਰ ਤਿਆਰ' 'ਸੰਤ-ਸਿਪਾਹੀ' ਨਜ਼ਰ ਆਉਂਦੇ ਸਨ ।

ਅਜ ਦੇ ਉੱਨਤ ਸਮੇਂ ਵਿਚ ਵੀ ਸਾਰੀ ਦੁਨੀਆਂ ਨੂੰ 'ਕਛਹਿਰਾ

ਵਧੇਰੇ 'ਲਾਭਵੰਦਾ' ਅਨੁਭਵ ਹੁੰਦਾ ਹੈ। ਖੇਡਾਂ ਤੇ ਲੜਾਈ ਦੇ ਮੈਦਾਨ ਵਿਚ ਤਾਂ ਇਹ ਬਹੁਤ ਲਾਭਕਾਰੀ ਹੈ।

ਇਸ ਲਈ ਗੁਰੂ ਜੀ ਨੇ ੩੦੦ ਵਰ੍ਹੇ ਪਹਿਲਾਂ ਹੀ ਇਸ ਲੋੜ ਨੂੰ ਅਨੁਭਵ ਕਰਦਿਆਂ ਸਿੱਖ ਦੀ ਰਹਿਤ ਬਣਾ ਦਿਤਾ ਜੋ ਅਜ ਸਾਰੇ ਸੰਸਾਰ ਦੀ ਰਹਿਤ ਬਣ ਰਿਹਾ ਹੈ। ਇਸ ਲਈ 'ਪੰਜ-ਕਕਾਰ' ਕਿਸੇ ਖਾਸ ਸਮੇਂ ਦੀ ਲੋੜ ਨਹੀਂ ਸਗੋਂ ਹਰ ਸਮੇਂ ਦੀ ਮੰਗ ਹੈ।

# ਗੁਰੂ ਜੀ ਦੱਖਣ ਨੂੰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਦੀਨੇ' ਤੋਂ ਔਰੰਗਜ਼ੇਬ ਵੱਲ (ਵਿਜੈ-ਪਤਰ) (ਜ਼ਫਰਨਾਮਾ) ਲਿਖਿਆ। ਭਾਈ ਦਿਆ ਸਿੰਘ ਜੀ ਨੇ ਇਹ ਪੱਤਰ ਔਰੰਗਜ਼ੇਬ ਨੂੰ ਦਖਣ ਵਿਚ ਜਾ ਕੇ ਦਿਤਾ। ਇਸ ਪੱਤਰ ਵਿਚ ਚੜ੍ਹਦੀ ਕਲਾ ਦੀ ਭਾਵਨਾ ਪ੍ਰਤੱਖ ਹੈ। ਆਪ ਨੇ ਲਿਖਿਆ ਕਿ ਸੰਗਰਾਮ ਯੁਗ ਦੀ ਮਜਬੂਰੀ ਸੀ। ਕਿਉਂ ਕਿ ਜਦੋਂ ਸਾਰੇ ਹੀਲੇ ਅਸਫਲ ਰਹਿਣ ਤਾਂ ਤਲਵਾਰ ਉਠਾਣਾ ਹੀ ਧਰਮ ਹੈ।

ਚੂ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ<br>
ਹਲਾਲ ਅਸਤ ਬੁਰਦਨ ਬ-ਸਮਸ਼ੇਰ ਦਸਤ

ਆਪ ਨੇ ਬਾਦਸ਼ਾਹ ਨੂੰ ਲਿਖਿਆ ਕਿ ਚਾਰ ਬਚੇ ਸ਼ਹੀਦ ਕਰਕੇ ਤੂੰ ਸਮਝਦਾ ਏਂ ਕਿ ਅੱਗ ਬੁਝ ਗਈ ਹੈ। ਪਰ ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਜੇ (ਪੇਚੀਦਾ-ਮਾਰ) ਖਾਲਸਾ ਜੀਉਂਦਾ ਹੈ। ਦਸ਼ਮੇਸ ਜੀ ਦਾ ਇਹ ਪੱਤਰ ਪੜ੍ਹ ਕੇ ਔਰੰਗਜ਼ੇਬ ਤੇ ਡੂੰਘਾ ਪ੍ਰਭਾਵ ਪਿਆ ਤੇ ਉਸ ਨੇ ਗੁਰੂ ਜੀ ਨੂੰ ਦਖਣ ਵਿਚ ਮੁਲਾਕਾਤ ਲਈ ਬੁਲਾਇਆ। ਕਿਉਂ ਜੋ ਉਹ ਹੁਣ ਬਹੁਤ ਬਿਰਧ ਹੋ ਚੁਕਾ ਸੀ, ਤੇ ਨਾਲੇ ਉਸ ਨੂੰ ਦਿਨੋ ਦਿਨ ਆਪਣ ਗੁਨਾਹਾਂ ਦਾ ਅਹਿਸਾਸ ਹੋ ਰਿਹਾ ਸੀ। ਉਸ ਨੇ ਇਕ ਪੱਤਰ ਵਿਚ ਆਪਣੇ ਪਾਪਾਂ ਭਰ ਜੀਵਨ ਦਾ ਇਕਬਾਲ ਵੀ ਕੀਤਾ ਹੈ। ਇਹ ਪੱਤਰ ਉਸ ਨੇ ਆਪਣੇ ਪੁਤਰ ਨੂੰ ਲਿਖਿਆ ਸੀ। ਆਪਣੇ ਪਿਤਾ ਦੇ ਜਿਉਂਦੇ ਉਹ ਬੁਰਾਹਨਪੁਰ ਦਾ ਰਾਜਪਾਲ ਵੀ ਰਿਹਾ ਸੀ ਤੇ ਰਾਜ ਗਦੀ ਤੇ ਬੈਠਣ ਉਪ੍ਰੰਤ ਉਸ ਨੇ ਅੰਤਲਾ ਸਮਾਂ ਦਖਣ ਵਿਚ ਹੀ ਗੁਜ਼ਾਰਿਆ।

ਬੀਜਾਪੁਰ-ਗੋਲਕੰਡਾ ਤੇ ਹੋਰ ਵਿਦਰੋਹ ਨੇ ਉਸ ਨੂੰ ਰਾਜਨੀਤਕ ਤੌਰ ਤੇ ਬਹੁਤ ਨਿਰਬਲ ਕਰ ਦਿਤਾ ਸੀ।

ਸਰੀਰਕ ਨਿਰਬਲਤਾ ਦੇ ਨਾਲ ਨਾਲ ਉਸ ਦੀ ਆਤਮਿਕ ਸਤਾ ਵੀ ਜਾਂਦੀ ਰਹੀ। ਜਦੋਂ ਉਸ ਨੂੰ ਕਲਗੀਵਾਲ ਦੇ ਜਲਾਲੀ ਰੂਪਾਂ ਤੇ ਧਰਮ ਨੀਤੀ ਦਾ ਡੂੰਘਾ ਅਨੁਭਵ ਹੋਇਆ ਤਾਂ ਉਸ ਨੇ ਸ਼ਾਹਜ਼ਾਦਾ ਮੁਅਜ਼ਮ ਨੂੰ ਗੁਰੂ ਜੀ ਨਾਲ ਸਮਝੌਤੇ ਦੀ ਗਲ ਬਾਤ ਕਰਨ ਲਈ ਭੇਜਿਆ। ਸ੍ਰੀ ਹਜ਼ੂਰ ਜੀ ਨੂੰ ਬਾਦਸ਼ਾਹ ਵਲੋਂ ਸ੍ਰੀ ਦਮਦਮਾ ਸਾਹਿਬ ਇਕ ਹਰ ਬੇਨਤੀ ਪੱਤਰ ਪੁਜਾ। ਉਸ ਪੱਤਰ ਵਿਚ ਔਰੰਗਜ਼ੇਬ ਨੇ ਆਪਣੀਆਂ ਭੁਲਾਂ ਮੰਨੀਆਂ ਤੇ ਪਛਤਾਵੇ ਦੇ ਭਾਵ ਪ੍ਰਗਟ ਕੀਤੇ। ਇਸ ਤੋਂ ਪਤਾ ਲਗਦਾ ਹੈ ਕਿ ਔਰੰਗਜ਼ੇਬ 'ਅੰਤਲੇ' ਸਮੇਂ ਆਪਣੀਆਂ ਗਲਤੀਆਂ ਤੇ ਪਾਪਾਂ ਤੋਂ ਚਤਨ ਹੋ ਗਿਆ ਸੀ। ਉਸ ਸਮੇਂ ਉਸ ਦੀ ਉਮਰ ੯੦ ਸਾਲਾਂ ਦੀ ਸੀ। ਹੁਣ ਬਾਦਸ਼ਾਹ ਨਾਲ ਗਲ ਬਾਤ ਕਰਨ ਲਈ ਗੁਰੂ ਜੀ ਦਖਣ ਵੱਲ ਤੁਰ ਪਏ। ਗੁਰੂ ਜੀ ਰਾਜਪੂਤਾਨੇ ਵਿਚੋਂ ਲਘ ਰਹ ਸਨ ਕਿ ਆਪ ਨੂੰ ਬਘੌਰ ਵਿਖੇ ਔਰੰਗਜ਼ੇਬ ਦੇ ਮਰਨ ਦੀ ਖਬਰ ਮਿਲ ਗਈ।

ਔਰੰਗਜ਼ੇਬ ਦੀ ਅਹਿਮਦ ਨਗਰ ਵਿਖੇ ੨੪ ਫਰਵਰੀ ੧੭੦੭ ਨੂੰ ਮ੍ਰਿਤੂ ਹੋਈ। ਉਸ ਦੀ ਲਾਸ਼ ਨੂੰ ਕੁਝ ਚਿਰ ਔਰੰਗਾਬਾਦ ਰਖਿਆ ਗਿਆ ਤੇ ਫਿਰ ਦੌਲਤਾਬਾਦ ਵਿਖੇ ਦਫ਼ਨਾਇਆ ਗਿਆ।

ਉਸ ਦੀ ਵਸੀਅਤ ਅਨੁਸਾਰ ਉਸ ਦੀ ਕਬਰ ਮਿਟੀ ਦੀ ਬਣਾਈ ਗਈ। ਔਰੰਗਜ਼ੇਬ ਦੀ ਮੌਤ ਸੁਣਿਦਿਆਂ ਹੀ ਗੁਰੂ ਜੀ ਦਿਲੀ ਪਰਤ ਆਏ। ਔਰੰਗਜ਼ੇਬ ਦੀ ਮੌਤ ਉਪਰੰਤ ਉਸ ਦੇ ਪੁਤਰਾਂ ਵਿਚ ਭਾਰੀ ਲੜਾਈ ਹੋਈ। ਅੰਤ ਵਿਚ ਉਸ ਦੇ ਸਪੁਤਰ

ਬਹਾਦਰਸ਼ਾਹ ਦੀ ਜਿਤ ਹੋਈ ਤੇ ਉਹ (ਭਾਰਤ ਦਾ ਸਮਰਾਟ) ਬਣ ਗਿਆ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਗਰਾ ਵਿਖੇ ਉਸ ਨਾਲ ਮੁਲਾਕਾਤ ਕੀਤੀ । ਧਰਮ, ਰਾਜਨੀਤੀ ਤੇ ਪੰਜਾਬ ਦੀਆਂ ਸਮਸਿਆਵਾਂ ਬਾਰੇ ਗੰਭੀਰ ਗਲ ਬਾਤ ਹੋਈ । ਇਸ ਗਲ ਬਾਤ ਵਿਚ ਸਰਹੰਦ ਦੇ ਨਵਾਬ ਨੂੰ ਸਜ਼ਾ ਦੇਣ ਦਾ ਵੀ ਫੈਸਲਾ ਕੀਤਾ ਗਿਆ ਸੀ, ਜਿਸ ਨੇ ਔਰੰਗਜ਼ੇਬ ਨੂੰ ਗੁਮਰਾਹ ਕਰ ਕੇ ਗੁਰੂ ਜੀ ਨਾਲ ਕਈ ਲੜਾਈਆਂ ਲੜੀਆਂ ਸਨ । ਇਤਿਹਾਸ ਦਸਦਾ ਹੈ ਕਿ ਆਗਰਾ ਦੇ ਅਸਥਾਨ ਤੇ ਬਹਾਦਰਸ਼ਾਹ ਨੇ ਦੋ ਅਗਸਤ ੧੭੦੮ ਨੂੰ ਗੁਰੂ ਜੀ ਦੀ ਸੇਵਾ ਵਿਚ ਖਿਲਅਤ ਭੇਟਾ ਕੀਤੀ । ਗੁਰੂ ਜੀ ਨੇ ਇਹ ਖਿਲਅਤ (ਸਿਰੋਪਾਉ) ਬੜੀ ਬੇਪ੍ਰਵਾਹੀ ਨਾਲ ਇਕ ਸੇਵਕ ਨੂੰ ਦੇ ਦਿਤਾ ਤੇ ਉਹ ਆਪ ਜੀ ਦੇ ਨਿਵਾਸ ਸਥਾਨ ਤੇ ਲੈ ਗਿਆ । ਆਪ ਨੇ ਇਹ ਖਿਲਅਤ ਨਹੀਂ ਪਾਈ ਤੇ ਨਾ ਹੀ ਇਸ ਨੂੰ ਕੋਈ ਮਹਾਨਤਾ ਦਿਤੀ ।

ਜਿਨ੍ਹਾਂ ਨੂੰ ਪ੍ਰਭੂ ਪਿਆਰੇ ਨਾਲ ਅੰਤਾਂ ਦਾ ਪਿਆਰ ਹੈ ਉਹ ਬਾਦਸ਼ਾਹ ਦੀਆਂ ਪੇਸ਼ ਕੀਤੀਆਂ ਖਿਲਅਤਾਂ ਪਹਿਨਣਾ ਗੁਲਾਮੀ ਨੂੰ ਪ੍ਰਵਾਨ ਕਰਨਾ ਸਮਝਦੇ ਹਨ । ਭਾਈ ਨੰਦ ਲਾਲ ਜੀ ਦੀ ਇਕ ਗਜ਼ਲ ਅਨੁਸਾਰ (ਹੇ ਪ੍ਰਭੂ) ਦਰਵਾਜ਼ੇ ਤੇਰੇ ਦੇ ਮੰਗਤੇ, ਲੜ ਨਾ ਰਖਦੇ ਕਾਹੀ ਦੀ, ਨਾ ਉਹ ਤਖਤ ਜੜਾਊ ਚਾਹੁੰਦੇ ਨਾ ਉਹ ਖਿਲਅਤ ਸ਼ਾਹੀ ਦੀ ।

ਦੱਖਣ ਵਿਚ ਔਰੰਗਜ਼ੇਬ ਦਾ ਪੁਤਰ ਕਾਮ ਬਖਸ਼ ਸਿੰਘਾਸਨ ਤੇ ਬੈਠ ਗਿਆ ਸੀ ਜਿਸ ਨੂੰ ਹਟਾਉਣ ਲਈ ਬਹਾਦਰਸ਼ਾਹ ਦੱਖਣ ਵਲ ਤੁਰ ਪਿਆ । ਇਸ ਸਫ਼ਰ ਵਿਚ ਗੁਰੂ ਜੀ ਬੁਰਾਹਨਪੁਰ ਤਕ ਬਾਦਸ਼ਾਹ ਨਾਲ ਹੀ ਰਹੇ । ਗੁਰੂ ਜੀ ਨੇ ਇਸ ਅਸਥਾਨ ਤੇ ੬ ਮਹੀਨੇ ਤੇ ਕੁਝ ਦਿਨ ਟਿਕਾਣਾ ਕੀਤਾ । ਇਸ ਸਬੰਧੀ

ਵਿਚਾਰਵਾਨਾਂ ਦਾ ਵਿਚਾਰ ਹੈ ਕਿ ਬੁਰਾਹਨਪੁਰ ਵਿਖੇ ਗੁਰੂ ਜੀ ਨੇ ਬਹਾਦਰਸ਼ਾਹ ਨਾਲ ਧਰਮ ਤੇ ਰਾਜਨੀਤੀ ਬਾਰੇ ਗੰਭੀਰ ਵਿਚਾਰਾਂ ਕੀਤੀਆਂ। ਜਦੋਂ ਬਹਾਦਰਸ਼ਾਹ ਨੇ ਮਰਹਟਿਆਂ ਨੂੰ ਦਬਾਉਣ ਦੀ ਨੀਤੀ ਦਾ ਵਰਣਨ ਕੀਤਾ ਤਾਂ ਗੁਰੂ ਜੀ ਨੇ ਇਸ ਦਾ ਵਿਰੋਧ ਕੀਤਾ ਤੇ ਆਪਣੇ ਆਪ ਨੂੰ ਬਾਦਸ਼ਾਹ ਤੋਂ ਵੱਖ ਕਰ ਲਿਆ। ਤੇ ਬਹਾਦਰਸ਼ਾਹ ਨਾਗਪੁਰ ਵਲ ਚਲਾ ਗਿਆ। ਇਸ ਸਬੰਧੀ ਹੋਰ ਖੋਜ ਦੀ ਵੀ ਲੋੜ ਹੈ। ਇਤਿਹਾਸ ਵਿਚ ਇਹ ਦਸਿਆ ਗਿਆ ਕਿ ਬੁਰਾਹਨਪੁਰ ਆਉਣ ਤੋਂ ਪਹਿਲਾਂ ਆਪ ਰਾਹ ਵਿਚ ਆਗਰੇ ਤੋਂ ਚਲ ਕੇ ਜੈਪੁਰ, ਜੋਧ ਪੁਰ, ਚਤੌੜ ਤੇ ਮਧ ਪ੍ਰਦੇਸ਼ ਦੀ ਪ੍ਰਾਚੀਨ ਨਗਰੀ 'ਉਜੈਨ' ਵੀ ਗਏ। ਉਜੈਨ ਵਿਖੇ ਕਦੀ ਸਮਰਾਟ ਬਿਕਰਮਾਜੀਤ ਨੇ ਰਾਜ ਕੀਤਾ ਸੀ। ਜਿਸ ਦੇ ਰਾਜ ਵਿਚ ਕਲਾ-ਕੌਸ਼ਲ ਨੇ ਬਹੁਤ ਉੱਨਤੀ ਕੀਤੀ ਸੀ। ਉਜੈਨ ਦੁਆਲੇ ਬਹੁਤ ਘਣੇ ਜੰਗਲ ਸਨ। ਬਹਾਦਰਸ਼ਾਹ ਨੂੰ ਸ਼ਿਕਾਰ ਦਾ ਬਹੁਤ ਸ਼ੌਕ ਸੀ। ਇਕ ਦਿਨ ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਸ਼ੇਰ ਦੇ ਸ਼ਿਕਾਰ ਕਰਨ ਲਈ ਮਚਾਨ ਬਨਾਉਣ ਦੀ ਕੋਈ ਲੋੜ ਨਹੀਂ। ਸ਼ੇਰ ਦਾ ਤਾਂ ਆਮੋ ਸਾਹਮਣੇ ਤਲਵਾਰ ਨਾਲ ਸ਼ਿਕਾਰ ਕਰਨਾ ਹੀ ਸੂਰਮਤਾਈ ਹੈ। ਇਤਿਹਾਸ ਵਿਚ ਲਿਖਿਆ ਹੈ ਕਿ ਉਜੈਨ ਦੇ ਜੰਗਲ ਵਿਚ ਇਕ ਸ਼ੇਰ ਤੇ ਸ਼ੇਰਨੀ ਰਹਿੰਦੇ ਸਨ। ਬਹਾਦਰਸ਼ਾਹ ਤੇ ਗੁਰੂ ਜੀ ਆਪਣੇ ਕੁਝ ਸਿੱਖਾਂ ਸਮੇਤ ਸ਼ੇਰ ਤੇ ਸ਼ੇਰਨੀ ਦੇ ਸ਼ਿਕਾਰ ਨੂੰ ਚਲੇ। ਗੁਰੂਦੇਵ ਨੇ ਆਪਣੇ ਇਕ ਬਲੀ ਸਿੱਖ ਨੂੰ ਇਸ਼ਾਰਾ ਕੀਤਾ ਕਿ ਉਹ ਸ਼ੇਰ ਨਾਲ ਯੁਧ ਕਰੇ। ਰੌਸ਼ਨ ਸਿੰਘ ਨੇ ਤਲਵਾਰ ਨਾਲ ਸ਼ੇਰ ਨੂੰ ਵੰਗਾਰਿਆ। ਸ਼ੇਰ ਨੇ ਕਰੋਧ ਵਿਚ ਸਿੰਘ ਤੇ ਪਹਿਲਾ ਵਾਰ ਕੀਤਾ। ਅਗੋਂ ਰੌਸ਼ਨ ਸਿੰਘ ਨੇ ਬੜੀ ਫੁਰਤੀ ਨਾਲ ਉਸ ਵਾਰ ਨੂੰ ਢਾਲ ਤੇ

ਰਿਕਿਆ ਤੇ ਆਪ ਗੋਡਿਆਂ ਭਾਰ ਹੋ ਕੇ ਸ਼ੇਰ ਦੀ ਛਾਤੀ ਵਿਚ ਕ੍ਰਿਪਾਨ ਖੋਭ ਦਿਤੀ ਤੇ ਉਸ ਨੂੰ ਚਿਤ ਕਰ ਦਿਤਾ। ਹੁਣ ਦੂਸਰਾ ਸਿੰਘ ਭਾਈ ਨਾਹਰ ਸਿੰਘ ਭੂਰਾ ਤੇ ਖੰਡਾ ਲੈ ਕੇ ਮੈਦਾਨ ਵਿਚ ਆਇਆ। ਖੰਡਾ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਸੂਰਬੀਰ ਸਿੰਘ ਨੇ ਸ਼ੇਰਨੀ ਨੂੰ ਭੂਰੇ ਵਿਚ ਲਪੇਟ ਲਿਆ ਤੇ ਉਸ ਨੂੰ ਧਰੀਕਦਾ ਗੁਰੂ ਜੀ ਦੇ ਚਰਨਾਂ ਵਿਚ ਸੁਟ ਦਿਤਾ। ਇਹ ਨਿਰਾਲਾ ਕੌਤਕ ਵੇਖ ਕੇ ਬਹਾਦਰਸ਼ਾਹ ਹੈਰਾਨ ਹੋ ਗਿਆ ਤੇ ਉਸ ਨੂੰ ਪਤਾ ਲਗ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਕਿਤਨੇ ਬਲੀ ਤੇ ਸੂਰਮੇ ਹਨ ਜਿਵੇਂ ਪਹਿਲਾਂ ਅੰਕਿਤ ਕੀਤਾ ਹੈ ਕਿ ਉਜੈਨ ਤੋਂ ਬਹਾਦਰਸ਼ਾਹ ਦਾ ਡੇਰਾ ਬੁਰਹਾਨਪੁਰ ਪੁਜਾ। ਕੁਝ ਦਿਨ ਸ਼ਿਕਾਰ ਖੇਡਦੇ ਰਹੇ। ਬਹਾਦਰਸ਼ਾਹ ਨਾਗਪੁਰ ਵੱਲ ਲੰਘ ਗਿਆ ਤੇ ਗੁਰੂ ਜੀ ਨੇ ਬੁਰਹਾਨਪੁਰ ਵਿਖੇ ਹੀ ਡੇਰਾ ਲਾ ਲਿਆ। ਇਸ ਤੋਂ ਪਹਿਲਾਂ ਬੁਰਹਾਨਪੁਰ ਨੂੰ ਗੁਰ ਨਾਨਕ ਦੇਵ ਜੀ ਨੇ ਵੀ ਨਿਵਾਜਿਆ ਸੀ। ਤਾਪਤੀ ਨਦੀ ਦੇ ਕੰਢੇ ਰਾਜ-ਘਾਟ ਤੇ ਉਨ੍ਹਾਂ ਦਾ ਸਥਾਨ ਹੈ। ਬੁਰਹਾਨਪੁਰ ਸੰਤਾਂ ਤੇ ਫਕੀਰਾਂ ਦੀ ਨਗਰੀ ਹੈ, ਤੇ ਇਸ ਦਾ ਅਜੋਕਾ ਨਾਮ ਵੀ ਇਕ ਪ੍ਰਸਿਧ ਫਕੀਰ ਬੁਰਹਾਨ ਦੇ ਨਾਮ ਤੇ ਰਖਿਆ ਗਿਆ ਸੀ।

ਇਤਿਹਾਸ ਦੇ ਪੰਨਿਆਂ ਦੇ ਡੂੰਘੇ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਫਾਰੂਕੀ ਵੰਸ ਦੇ ਬਾਦਸ਼ਾਹ ਸਮੇਂ ਇਥੇ ਆਏ ਮਾਲੂਮ ਹੁੰਦੇ ਹਨ।

# ਬੁਰਹਾਨਪੁਰ ਦੇ ਇਤਿਹਾਸ ਤੇ ਇਕ ਦ੍ਰਿਸ਼ਟੀ

ਪ੍ਰਾਚੀਨ ਗ੍ਰੰਥਾਂ ਤੇ ਜੈਨ ਸਾਹਿਤ ਵਿਚ ਇਸ ਨਗਰੀ ਦਾ ਨਾਮ ਬੁਰਹਾਨਪੁਰ ਲਿਖਿਆ ਗਿਆ ਹੈ। ਜੈਨ ਸੂਤਰਾਂ ਅਨੁਸਾਰ ਪ੍ਰਾਚੀਨ ਸਮੇਂ ਵਿਚ ਇਹ ਜੈਨ ਨਗਰੀ ਸੀ। ਇਸ ਨਗਰੀ ਵਿਚ ੧੮ ਜੈਨ ਮੰਦਰ ਸਨ। ਜਿਨ੍ਹਾਂ ਵਿਚ ਕਾਠ ਕ੍ਰਿਤ ਕਲਾ ਉਤਮ ਭਾਂਤ ਦੀ ਸੀ। ਵਰਤਮਾਨ ਸਵੇਤਾਂਬਰ ਮਦਰ ਵਿਚ ਪੁਰਾਣੀਆਂ ਮੂਰਤੀਆਂ ਤੇ ਕਾਠ-ਕਲਾ ਦੇ ਨਮੂਨੇ ਸਦੀਆਂ ਦੀ ਭਾਰਤੀ ਸੰਸਕ੍ਰਿਤੀ ਦੇ ਪ੍ਰਤੀਕ ਹਨ। ਬੁਰਹਾਨਪੁਰ ਵਿਖੇ ਦਿਗੰਬਰ ਮੰਦਰ ਦੀਆਂ ਮੂਰਤੀਆਂ ਦੀ ਰੂਪ ਰੇਖਾ ਬਾਹਰਵੀਂ ਸਦੀ ਦੀਆਂ ਮੂਰਤੀਆਂ ਨਾਲ ਮਿਲਦੀ ਹੈ ਇਸ ਤੋਂ ਪਤਾ ਲਗਦਾ ਹੈ ਕਿ ਬਾਰਾਂ ਸੌ ਵਰ੍ਹੇ ਪਹਿਲਾਂ ਇਸ ਨਗਰ ਵਿਚ ਜੈਨ ਮੱਤ ਦਾ ਡੂੰਘਾ ਪ੍ਰਭਾਵ ਸੀ।

# ਫਾਰੂਕੀ ਬਾਦਸ਼ਾਹ

ਪ੍ਰਾਚੀਨ ਫਾਰਸੀ ਪੁਸਤਕਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਚੌਧਵੀਂ ਸਦੀ ਵਿਚ ਇਹ ਨਗਰੀ ਫਾਰੂਕੀ ਬਾਦਸ਼ਾਹਾਂ ਦੀ ਰਾਜਧਾਨੀ ਸੀ ਇਥੇ ਫਾਰੂਕੀਆਂ ਨੇ ੨੦੦ ਸਾਲ ਰਾਜ ਕੀਤਾ।

ਬੁਰਹਾਨ ਦੇ ਫਾਰੂਕੀ ਬਾਦਸ਼ਾਹ ਮੁਸਲਮਾਨਾਂ ਦੇ ਦੂਸਰੇ ਖ਼ਲੀਫ਼ਾ ਹਜ਼ਰਤ ਉਮਰ ਦੇ ਵਰੋਸਾਏ ਦਸੇ ਜਾਂਦੇ ਹਨ। ਹਜ਼ਰਤ

ਜੀ ਨੇ ਫਾਰੂਕ ਦੀ ਉਪਾਧੀ ਉਨ੍ਹਾਂ ਨੂੰ ਬਖਸ਼ੀ ਸੀ। ਇਤਿਹਾਸ ਇਉਂ ਹੈ ਕਿ ਫਾਰੂਕੀ ਵੰਸ ਦਾ ਇਕ ਵਿਅਕਤੀ ਖਵਾਜਾ ਮੁਹੰਮਦ ਸੁਲਤਾਨ, ਮੁਹੰਮਦ ਤੁਗਲਕ ਦੇ ਦਰਬਾਰ ਵਿਚ ਇਕ ਵਿਸ਼ੇਸ਼ ਆਹੁਦੇ ਤੇ ਸੀ। ਜਦੋਂ ਦਖਣੀ ਭਾਰਤ ਵਿਚ ਬਹਮਨੀ ਰਾਜ ਹੋਇਆ ਜਿਨ੍ਹਾਂ ਦੀ ਰਾਜਧਾਨੀ ਬਿਦਰ ਸੀ ਜਿਸ ਦੇ ਪਾਸ ਗੁਰਦੁਆਰਾ ਨਾਨਕ ਝੀਰਾ ਸਥਿਤ ਹੈ। ਬਾਹਮਨੀ ਸਮਰਾਟ ਨੇ ਮੁਹੰਮਦ ਸੁਲਤਾਨ ਨੂੰ ਆਪਣਾ ਪ੍ਰਧਾਨ ਮੰਤਰੀ ਨਿਯੁਕਤ ਕੀਤਾ। ਕੁਝ ਚਿਰ ਉਹ ਦੌਲਤਾਬਾਦ ਰਿਹਾ। ਦੌਲਤਾ-ਬਾਦ ਵਿਖ ਇਕ ਦਰਵੇਸ਼ ਸੰਤ ਜੈਨਾਉਦੀਨ ਰਹਿੰਦੇ ਸਨ। ਉਨ੍ਹਾਂ ਦੀ ਇਸ ਤੇ ਵਿਸ਼ੇਸ਼ ਕ੍ਰਿਪਾ ਹੋਈ। ਫ਼ਰਿਸ਼ਤਾ (ਪ੍ਰਸਿਧ ਇਤਿਹਾਸ-ਕਾਰ) ਦੀ ਲਿਖਤ ਅਨੁਸਾਰ ਮਲਿਕ ਨਾਸੀਰ ਤ ਕਿਲਾ ਅਸੀਰਗੜ੍ਹ ਦੀ ਫਤਹਿ ਉਪਰਤ ਆਪਣੇ ਪੀਰ ਜੈਨਉਦੀਨ ਦੇ ਨਾਂ ਤੇ ਜਨਾਬਾਦ ਵਸਾਇਆ।

ਬੁਰਹਾਨਪੁਰ ਤੋਂ ਸ੍ਰੀ ਕਲਗੀਧਰ ਪਾਤਸ਼ਾਹ ਜੈਨਾਬਾਦ ਵੀ ਗਏ। ਜੈਨ ਬਾਦ ਵਿਖੇ ਇਕ ਥੜਾ ਉਨ੍ਹਾਂ ਦੀ ਯਾਦਗਾਰ ਹੈ। ਇਥੇ ਗੁਰਦਵਾਰਾ ਸਾਹਿਬ ਦੀ ਉਸਾਰੀ ਦੀ ਲੋੜ ਹੈ।

੧੪੦੬ ਈ: ਵਿਚ ਰਾਜਾ ਮਲਕ ਦੇ ਦੇਹਾਂਤ ਉਪਰੰਤ ਉਹਨਾਂ ਦਾ ਵੱਡਾ ਸਪੁਤਰ ਨਸੀਰ ਖਾਨ ਦੇਸ਼ ਦਾ ਪ੍ਰਥਮ ਬਾਦਸ਼ਾਹ ਬਣਿਆ ਤੇ ਉਸ ਨੇ ਹਜ਼ਰਤ ਬੁਰਹਾਨ-ਉਦੀਨ ਦੇ ਨਾਂ ਤੇ ਬੁਰਹਾਨ ਪੁਰ ਵਸਾਇਆ। ਇਹ ਨਗਰ ੧੪੦੬ ਵਿਚ ਇਸ ਨਾ ਨਾਲ ਪ੍ਰਸਿਧ ਹੋਇਆ। ਨਸੀਰ ਖਾਂ ਨੇ ਇਥੇ ੨੨ ਵਰ੍ਹੇ ਰਾਜ ਕੀਤਾ।

ਆਦਲ ਖਾਨ ਦੂਜੇ ਨੇ ੧੪੯੮ ਤੋਂ ੧੫੨੦ ਈ: ਤਕ ਰਾਜ ਕੀਤਾ ਇਸ ਦੇ ਸਮੇਂ ਗੁਰੂ ਨਾਨਕ ਦੇਵ ਜੀ ਬੁਰਹਾਨ ਪੁਰ ਆਏ ਪ੍ਰਤੀਤ ਹੁੰਦੇ ਹਨ। ਬਹਾਦਰਸ਼ਾਹ ਫਾਰੂਕੀ ਵੰਸ ਦਾ

ਆਖਰੀ ਬਾਦਸ਼ਾਹ ਸੀ। ਅਕਬਰ ਨੇ ੧੬੦੧ ਨੂੰ ਅਸੀਰ ਗੜ੍ਹ ਦੇ ਕਿਲ੍ਹੇ ਨੂੰ ਫਤਹਿ ਕੀਤਾ ਅਤੇ ਅਤਮ ਫਾਰੂਕੀ ਬਾਦਸ਼ਾਹ ਨੂੰ ਲਾਹੌਰ ਭੇਜ ਦਿਤਾ ਜਿਥੇ ਉਸ ਦੀ ਮ੍ਰਿਤੂ ਹੋ ਗਈ।

ਅਸੀਰ ਗੜ੍ਹ ਦੇ ਕਿਲ੍ਹੇ ਦੀ ਉਸਾਰੀ ਬਾਰੇ ਅਨੇਕ ਰਾਵਾਂ ਹਨ। ਪਰ ਇਸ ਵਿਚ ਸਾਰੇ ਇਤਿਹਾਸਕਾਰਾਂ ਦੀ ਸੰਮਤੀ ਹੈ ਕਿ ਇਸ ਕਿਲੇ ਦੇ ਫਤਹਿ ਕਰਨ ਨਾਲ ਦਖਣ ਦਾ ਦਰਵਾਜ਼ਾ ਖੁਲ ਜਾਂਦਾ ਸੀ, ਤੇ ਜਿਹੜਾ ਇਸ ਨੂੰ ਫਤਹਿ ਕਰ ਲੈਂਦਾ ਸੀ ਉਸ ਨੂੰ ਸਾਰੇ ਖਾਨ ਦੇਸ਼ ਤੇ ਅਧਿਕਾਰ ਪ੍ਰਾਪਤ ਹੋ ਜਾਂਦਾ ਸੀ। ਇਹ ਬੁਰਹਾਨ ਪੁਰ ਤੋਂ ਲਗ ਭਗ ੧੪ ਮੀਲ ਦੀ ਦੂਰੀ ਤੇ ਹੈ। ਅਕਬਰ ਨੇ ਪਹਿਲਾ ਫਾਰੂਕੀ ਸ਼ਾਸਕਾਂ ਦਾ ਇਸ ਤੇ ਕਬਜ਼ਾ ਸੀ। ਅਕਬਰ ਨੇ ਬੜੀ ਚਤੁਰਾਈ ਨਾਲ ਕਿਲ੍ਹਾ ਫਤਹਿ ਕੀਤਾ, ਤੇ ਫਾਰੂਕੀ ਬਾਦਸ਼ਾਹ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ। ਗਵਾਲੀਅਰ ਕਿਸੇ ਵੇਲੇ ਸ਼ਾਹੀ ਕੈਦੀਆਂ ਲਈ ਹੀ ਰਾਖਵਾਂ ਸੀ। ਇਸ ਤਰ੍ਹਾਂ ਮੁਗ਼ਲ ਰਾਜ ਸਥਾਪਤ ਹੋ ਗਿਆ। ਅਕਬਰ ਦੇ ਆਪਣੇ ਪੁਤਰ ਦਾਨਿਆਲ ਨੂੰ ਬੁਰਹਾਨਪੁਰ ਦਾ ਸੂਬੇਦਾਰ ਬਣਾਇਆ। ਸ਼ਾਹਜਹਾਨ ਵੀ ਕੁਝ ਚਿਰ ਇਥੇ ਰਿਹਾ। ਇਸ ਦੇ ਪਹਿਲੇ ਨਾਂ ਤੇ ਖੁਰਮ-ਪੁਰਾ ਹੁਣ ਵੀ ਮੌਜੂਦ ਹੈ।

ਬਿਦਰ ਦਾ ਪਹਿਲਾ ਬਾਦਸ਼ਾਹ ਕਾਸਿਮ ਬਰੀਦ ਸੀ। ਇਹ ਪਹਿਲਾਂ ਮੁਹੰਮਦ ਸ਼ਾਹ ਫਾਰੂਕੀ ਦਾ ਗੁਲਾਮ ਸੀ। ਭਾਰਤ ਦੇ ਇਤਿਹਾਸ ਵਿਚ ਬੁਰਹਾਨਪੁਰ ਦੀ ਵਿਸ਼ੇਸ਼ ਮਹਾਨਤਾ ਹੈ।

ਬੁਰਹਾਨਪੁਰ ਦੀ ਇਕ ਘਟਨਾ ਦਾ ਵਰਣਨ ਕੀਤਾ ਜਾਂਦਾ ਹੈ। ੧੬੩੯ ਵਿਚ ਦਖਣੀ ਭਾਰਤ ਵਿਚ ਖਾਨ ਜਹਾਂ ਲਧੀ ਨੇ ਵਿਦਰੋਹ ਦਾ ਝੰਡਾ ਉਠਾਇਆ।

ਸ਼ਾਹਜਹਾਨ ਬੁਰਹਾਨਪੁਰ ਆਇਆ ਉਸਦੀ ਬੇਗਮ ਮੁਮਤਾਜ਼

ਨਾਲ ਸੀ। ਬੁਧਵਾਰ ਦੀ ਰਾਤ ਨੂੰ ਮੁਮਤਾਜ਼ ਨੇ ਇਕ ਕੰਨਿਆ ਨੂੰ ਜਨਮ ਦਿਤਾ ਪਰ ਜਲਦੀ ਹੀ ਉਸ ਦੀ ਮ੍ਰਿਤੂ ਹੋ ਗਈ ਤੇ ਨਾਲ ਹੀ ਉਸ ਦੀ ਸੁੰਦਰ-ਮਾਂ ਦਾ ਵੀ ਦਿਹਾਂਤ ਹੋ ਗਿਆ। ਮੁਮਤਾਜ਼ ਬੇਗ਼ਮ ਨੂੰ 'ਆਹੂਖਾਨਾ ਬਾਗ਼' ਵਿਚ ਦਫ਼ਨਾਇਆ ਗਿਆ ਤੇ ਛੇ ਮਹੀਨੇ ਉਪਰੰਤ ਉਸ ਦੀ ਦੇਹ ਨੂੰ ਕਬਰ ਵਿਚੋਂ ਕੱਢਕੇ ਆਗਰਾ ਲਿਜਾਇਆ ਗਿਆ, ਤੇ ਉਸਨੂੰ ਮੁੜ ਤਾਜ ਮਹੱਲ ਵਿਖੇ ਦਫ਼ਨਾਇਆ ਗਿਆ ਪਰ ਅੰਤਮ ਸਾਹ ਉਸ ਨੇ ਬੁਰਹਾਨਪੁਰ ਹੀ ਲਿਆ।

ਦਸਮ ਪਾਦਸ਼ਾਹ ਦੇ ਇਥੇ ਨਿਵਾਸ ਤੋਂ ਪਹਿਲਾਂ ਦੇ ਇਤਿਹਾਸ ਦੀ ਸੰਖਿਪਤ ਰੂਪ ਰੇਖਾ ਨੂੰ ਬਿਆਨ ਕਰਨ ਦਾ ਭਾਵ ਇਹ ਹੈ ਕਿ ਪਾਠਕ ਇਸ ਸ਼ਹਿਰ ਦੀ ਮਹਾਨਤਾ ਤੋਂ ਜਾਣੂ ਹੋ ਸਕਣ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੁਰਹਾਨਪੁਰ ਯਾਤਰਾ

ਫਾਰੂਕੀ ਬਾਦਸ਼ਾਹਾਂ ਦੀ ਲੜੀ ਵਿਚ ਏਨਾ-ਆਦਲਸ਼ਾਹ ਦੇ ਧਰਮ ਗੁਰੂ ਹਜ਼ਰਤ ਸ਼ਾਹ ਭਿਕਾਰੀ ਉਰਫ਼ ਹਜ਼ਰਤ ਨਿਜ਼ਾਮ-ਉਦੀਨ ਸਨ। ਇਹ ਬਾਬਾ ਫਰੀਦ ਸ਼ਕਰ ਗੰਜ ਦੇ ਨਗਰ ਪਾਕਪਟਨ (ਪੰਜਾਬ) ਤੋਂ ਆਏ। ਲੇਖਕ ਨੇ ਇਕ ਪੁਰਾਣੀ ਪੁਸਤਕ "ਤਾਰੀਖੇ ਬੁਰਹਾਨਪੁਰ" ਵਿਚ ਹਜ਼ਰਤ ਨਿਜ਼ਾਮਉਲ-ਦੀਨ ਦਾ ਜੀਵਨ ਵਖਿਆ। ਇਸ ਦੀ ਫਾਰਸੀ ਲਿਖਤ ਵਿਚ

ਲਿਖਿਆ ਸੀ ਕਿ ਇਹ ਫਕੀਰ ਸ਼ੇਖ ਫ਼ਰੀਦ ਗੰਜ ਸ਼ਕਰ ਦੀ ਵੰਸ਼ ਵਿਚੋਂ ਸਨ।

ਇਹ ਪਹੁੰਚੇ ਹੋਏ ਫ਼ਕੀਰ ਸਨ। ਉਤਾਵਲੀ ਨਦੀ ਦੇ ਕੰਢੇ ਇਕ ਉਚੀ ਟੁਕੜੀ ਤੇ ਇਨ੍ਹਾਂ ਦਾ ਮਕਬਰਾ ਹੈ। ਉਨ੍ਹਾਂ ਦੇ ਉਰਸ ਤੇ ਬੁਰਹਾਨ ਪੁਰ ਦੇ ਹਜ਼ਾਰਾਂ ਮੁਸਲਮਾਨ ਮਕਬਰੇ ਦੇ ਹੇਠਾਂ ਨਿਮਾਜ਼ ਪੜ੍ਹਦੇ ਹਨ। ਗੁਰੂ ਨਾਨਕ ਦੇਵ ਜੀ ਜਦੋਂ ਪਾਕਪਟਨ ਗਏ ਸਨ ਤਾਂ ਉਹ ਬਾਬਾ ਫਰੀਦ ਦੇ ਅਸਥਾਨ ਤੇ ਵੀ ਗਏ ਸਨ ਤੇ ਗਿਆਰਵੇਂ ਪੀਰ ਸ਼ਪ-ਬ੍ਰਹਮ ਨੂੰ ਮਿਲੇ ਸਨ। ਇਸ ਮਕਬਰੇ ਦੇ ਮੁਜਾਵਰ ਦਾ ਬਿਆਨ ਹੈ ਕਿ ਬਾਬਾ ਨਾਨਕ ਜਦੋਂ ਬੁਰਹਾਨਪੁਰ ਆਏ ਤਾਂ ਉਸ ਸਮੇਂ ਉਨ੍ਹਾਂ ਨੇ ਇਥੇ ਵੀ ਫਕੀਰਾਂ ਨਾਲ ਚਰਚਾ ਕੀਤੀ।

# ਗੁਰਦਵਾਰਾ ਬੜੀ ਸੰਗਤ
# ਦਸਮ ਪਾਦਸ਼ਾਹ ਬੁਰਹਾਨ ਪੁਰ ਵਿਚ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੁਰਹਾਨਪੁਰ ਆਏ। ਆਪ ਨੇ ਲਿਖਿਆ ਹੈ ਕਿ ਤਾਪਤੀ ਨਦੀ ਦੇ ਕੰਢ ਯੋਗੀ ਜੀਵਨ ਦਾਸ ਨੇ ਡੇਰਾ ਕੀਤਾ। ਉਸ ਨੇ ਪਹਿਲਾਂ ਆਸਾਮ ਵਿਖੇ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਵੀ ਦਰਸ਼ਨ ਕੀਤੇ ਸਨ। ੮੦ ਵਰਿਹਾਂ ਦੀ ਉਮਰ ਵਿਚ ਉਹ ਦਸਮ ਪਾਦਸ਼ਾਹ ਦੇ ਦਰਸ਼ਨਾਂ ਨੂੰ ਉਡੀਕਦਾ

ਰਹਿਆ। ਉਸਨੂੰ ਵਿਸ਼ਵਾਸ ਸੀ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਖਣ ਯਾਤਰਾ ਸਮੇਂ ਬੁਰਹਾਨਪੁਰ ਵੀ ਜ਼ਰੂਰ ਦਰਸ਼ਨ ਦੇਣਗੇ। ਜਦੋਂ ਦਸਮ ਪਾਦਸ਼ਾਹ ਬੁਰਹਾਨਪੁਰ ਪੁਜੇ ਤਾਂ ਯੋਗੀ ਰਾਜ ਨੂੰ ਆਪ ਦੇ ਆਉਣ ਦੀ ਖਬਰ ਮਿਲੀ। ਯੋਗੀ ਰਾਜ ਗੁਰੂ ਜੀ ਦੇ ਦਰਸ਼ਨਾਂ ਲਈ ਆਪ ਦੇ ਡੇਰੇ ਤੇ ਪੁਜਾ। ਉਸ ਸਮੇਂ ਦਸਮ ਪਾਦਸ਼ਾਹ ਦੀਵਾਨ ਵਿਚ ਸਸ਼ੋਭਤ ਸਨ। ਯੋਗੀ ਜੀਵਨ ਦਾਸ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ੪੦ ਵਰ੍ਹੇ ਦਰਸ਼ਨਾਂ ਦੀ ਸਿਕ ਰਹੀ ਤੇ ਉਸ ਸੁਲਖੱਣੀ ਘੜੀ ਦਰਸ਼ਨ ਕਰਕੇ ਨਿਹਾਲ ਹੋਇਆ। ਯੋਗੀ ਜੀਵਨ ਨੇ ਇਸ ਤੋਂ ਪਹਿਲਾਂ ਬ੍ਰਹਮਪੁਤਰ (ਆਸਾਮ) ਨਦੀ ਦੇ ਕੰਢ ਸ੍ਰੀ ਗੁਰੂ ਤੇਗ ਬਹਾਦਰ ਜੀ ਦ ਵੀ ਰੱਜ ਕੇ ਦਰਸ਼ਨ ਕੀਤੇ ਸਨ ਅਤੇ ਅੱਜ ਇਸ ਬਿਰਧ ਅਵਸਥਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਉਸ ਦਾ ਲੂੰ ਲੂੰ ਖਿੜ ਗਿਆ।

ਦਸਮ ਪਾਦਸ਼ਾਹ ਨੇ ਯੋਗੀ ਜੀ ਨੂੰ ਕਿਹਾ ਕਿ ਉਹ ਕੋਈ ਪਿਤਾ ਜੀ ਦੀ ਕਥਾ ਸੁਣਾਵੇ। ਇਹ ਸੁਣ ਕੇ ਯੋਗੀ ਦੇ ਨੈਣਾਂ ਵਿਚ ਚਮਕ ਆ ਗਈ ਤੇ ਉਸ ਨੇ ਕਿਹਾ "ਸਚੇ ਪਾਦਸ਼ਾਹ ਜੀਓ ਮੈਂ ਘਰ ਤਿਆਗ ਸਾਧੂ ਬਣ ਗਿਆ ਪਰ ਸ਼ਾਂਤੀ ਪ੍ਰਾਪਤ ਨਾ ਹੋਈ, ਢਾਕਾ ਵਿਖੇ ਭਾਗਾਂ ਨਾਲ ਨੌਵੇਂ ਪਾਦਸ਼ਾਹ ਜੀ ਦੇ ਭਗਤ ਪੁਜਾਰੀ ਬਲਾਕੀ ਨਾਲ ਮੇਲ ਹੋਇਆ ਤਾਂ ਜੀਵਨ ਦਾ ਤੱਤ ਜਾਣਿਆ। ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨਾਂ ਦੀ ਤਾਂਘ ਲਗੀ ਰਹੀ। ਢਾਕੇ ਤੋਂ ਜਦੋਂ ਧੂਬੜੀ ਪੁਜਾ ਤਾਂ ਪਾਤਸ਼ਾਹ ਜੀ ਦੇ ਇਲਾਹੀ ਦਰਸ਼ਨ ਹੋਏ। ਦਰਸ਼ਨ ਕਰਦਿਆਂ ਹੀ ਮਨ ਸ਼ਾਂਤ ਹੋ ਗਿਆ।

ਜਿਨਾਂ ਚਿਰ ਹਜ਼ੂਰ ਆਸਾਮ ਰਹੇ ਮੈਂ ਸਤਿਗੁਰਾਂ ਦੇ ਨਾਲ ਹੀ ਰਿਹਾ। ਵਿਦਾ ਹੋਣ ਵੇਲੇ ਆਪ ਨੇ ਦਖਣ ਵਿਚ ਰਹਿਣ ਦਾ

ਹੁਕਮ ਕੀਤਾ। ਉਨ੍ਹਾਂ ਦੀ ਆਗਿਆ ਦਾ ਪਾਲਣ ਕਰਦਿਆਂ ਦੱਖਣ ਵਿਚ ਆ ਗਿਆ। ਬੁਰਹਾਨ ਪੁਰ ਵਿਖੇ ਇਕ ਸੁੰਦਰ ਅਸਥਾਨ ਵੇਖ ਕੇ ਨਦੀ ਦੇ ਕੰਢੇ ਇਕਾਂਤ ਡੇਰਾ ਲਾ ਲਿਆ ਇਸ ਉਡੀਕ ਵਿਚ ਰਿਹਾ ਕਿ ਅੰਤਲੇ ਸਮੇਂ ਕਦੀ ਤੇਗ਼ ਧਾਰੀ ਗੁਰੂ ਦੇ ਦਰਸ਼ਨ ਹੋ ਜਾਣ ਤਾਂ ਸ਼ਾਂਤੀ ਨਾਲ ਇਸ ਜੀਵਨ ਤੋਂ ਮੁਕਤ ਹੋ ਸਕਾਂ। ਅੱਜ ਮੇਰੇ ਧੰਨ ਭਾਗ ਕਿ ਆਪ ਜੀ ਦੇ ਦਰਸ਼ਨ ਹੋ ਗਏ। ਇਨਾਂ ਆਖ ਕੇ ਯੋਗੀ ਨੇ ਗੁਰੂ ਜੀ ਦੇ ਪਾਵਨ ਚਰਨਾਂ ਤੇ ਮੁੜ ਮਸਤਕ ਰਖ ਦਿਤਾ ਤੇ ਹੱਥ ਜੋੜ ਕੇ ਗੁਰੂ ਜੀ ਨੂੰ ਆਪਣੀ ਕੁਟੀਆ ਵਿਚ ਦਰਸ਼ਨ ਦੇਣ ਦੀ ਬੇਨਤੀ ਕੀਤੀ। ਆਪ ਨੇ ਆਪਣੇ ਸ਼ਰਧਾਲੂ ਦੀ ਬੇਨਤੀ ਪ੍ਰਵਾਨ ਕਰਦਿਆਂ ਦੂਜੇ ਦਿਨ ਉਸ ਦੀ ਕੁਟੀਆ ਵਿਚ ਉਸ ਨੂੰ ਦਰਸ਼ਨ ਦਿਤੇ। ਭਾਈ ਵੀਰ ਸਿੰਘ ਜੀ ਦੀ ਲਿਖਤ ਅਨੁਸਾਰ ਸਤਿਗੁਰੂ ਜੀ ਸਮੇਂ ਸਿਰ ਖਾਲਸਾ ਸਮੇਤ ਆ ਗਏ ਤੇ ਸ਼ਹਿਰ ਦੇ ਬਾਹਰ ਸਿਖ ਸੰਗਤਾਂ ਸਾਰੇ ਆ ਜੁੜੇ ਤੇ ਭਾਰੀ ਭੀੜ ਹੋ ਗਈ ਸਭ ਦੀਆਂ ਪੰਗਤਾਂ ਲਗ ਗਈਆਂ।

ਵਿਚਾਲੇ ਸਤਿਗੁਰੂ ਜੀ ਨੂੰ ਚੰਦਨ ਦੀ ਚੌਂਕੀ ਤੇ ਬਿਠਾ ਕੇ ਯੋਗੀ ਨੇ ਪੂਜਨ ਤੇ ਆਰਤੀ ਕੀਤੀ।

## ਭਾਈ ਜੈਤਾ ਰਾਮ

ਬੁਰਹਾਨ ਪੁਰ ਵਿਖੇ ਹੀ ਦਾਦੂ ਦੁਆਰੇ ਦੇ ਮਹੰਤ ਜੈਤਾ ਰਾਮ ਨੇ ਦਸਮ ਪਿਤਾ ਦੇ ਦਰਸ਼ਨ ਕੀਤੇ। ਮਹੰਤ ਜੀ ਨੇ ਏਕਾਂਤ ਵਿਚ ਗੁਰੂ ਜੀ ਤੋਂ ਪੁਛ ਕੀਤੀ ਮਹਾਰਾਜ ਆਪ ਦਸਵੇਂ ਗੁਰੂ ਨਾਨਕ ਰੂਪ ਹੋ ਪਰ ਆਪ ਦਾ ਰਾਜਸੀ ਕਰਮ ਸਮਝ ਨਹੀਂ

ਆਇਆ। ਕਲਗੀ ਵਾਲੇ ਨੇ ਮੁਸਕਰਾਂਦਿਆਂ ਕਿਹਾ ਦਾਦੂ ਜੀ "ਹਮ ਇਹ ਕਾਰ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ" "ਧਰਮ ਗੁਰੂ ਨਾਨਕ ਦੀ ਗਦੀ ਹੈ ; ਅਸਾਂ ਨੇ ਇਕ ਭੁਲ ਦੂਰ ਕੀਤੀ ਹੈ ਕਿ ਧਰਮ ਕੇਵਲ ਤਿਆਗੀਆਂ ਬਨਬਾਸੀਆਂ ਦਾ ਨਹੀਂ। ਧਰਮ ਸਭ ਲਈ ਹੈ। ਰਾਜ ਵਿਚ ਵੀ ਧਰਮ ਨਿਭ ਸਕਦਾ ਹੈ। ਸਿਪਾਹੀ ਸ਼ਸਤ੍ਰ ਲਾਏ ਰਣ ਵਿਚ ਜੂਝਦਾ ਵੀ ਧਰਮੀ ਹੋ ਸਕਦਾ ਹੈ। ਖ਼ਾਲਸੇ ਦਾ ਤੇਜ ਧਰਮ ਦੀ ਨੀਂਹ ਕਰ ਕੇ ਹੈ।'

ਸਾਧੂ ਜੈਤਾ ਰਾਮ ਦੀ ਸ਼ੰਕਾ ਨਿਵਿਰਤ ਹੋ ਗਈ ਤੇ ਉਹ ਚਰਨਾਂ ਤੇ ਢਹਿ ਪਿਆ। ਇਕ ਰਵਾਇਤ ਅਨੁਸਾਰ ਗੁਰੂ ਜੀ ਛੇ ਮਹੀਨੇ ਤੇ ਕਝ ਦਿਨ ਬੁਰਹਾਨਪੁਰ ਹੀ ਰਹੇ ਤੇ ਹਜ਼ਾਰਾਂ ਸ਼ਰਧਾਲੂ ਆਪ ਦੇ ਚਰਨ ਪਰਸਦੇ ਰਹੇ।

ਉਸ ਸਮੇਂ ਸ਼ਹਿਰ ਦੇ ਬਾਹਰ ਇਕਾਂਤ ਅਸਥਾਨ ਤੇ ਜਿਥੇ ਹੋਜ਼ੂਰ ਜੀ ਨੇ ਨਿਵਾਸ ਕੀਤਾ ਉਥੇ ਹੀ ਅੱਜ ਗੁਰਦਵਾਰਾ ਬੜੀ ਸੰਗਤ ਸਥਿਤ ਹੈ। ਇਸ ਅਸਥਾਨ ਤੇ ਹੀ ਸ਼ਰਧਾਲੂ ਹਿੰਦੂ-ਸਿਖ ਤੇ ਮੁਸਲਮਾਨ, ਸੂਫ਼ੀ ਫ਼ਕੀਰ ਤੇ ਆਲਿਮ ਦਰਸ਼ਨਾਂ ਹਿਤ ਆਉਂਦੇ ਰਹੇ ਤੇ ਆਪ ਜੀ ਨਾਲ ਭਗਤੀ ਤੇ ਸ਼ਕਤੀ ਬਾਰੇ ਵਿਚਾਰ ਵਟਾਂਦਰਾ ਕਰਦੇ ਰਹੇ। ਧਰਮ ਹੀ ਜੀਵਨ ਦਾ ਧੁਰਾ ਹੈ, ਧਰਮ ਹੀ ਟੇਕ ਹੈ, ਪਰ ਜਦੋਂ ਕੋਈ ਕਿਸੇ ਧਰਮ ਤੇ ਹਮਲਾ ਕਰੇ ਤਾਂ ਸਿਖ ਸਤ-ਸਿਪਾਹੀ ਦੇ ਰੂਪ ਵਿਚ ਧਰਮ ਦੀ ਰਖਿਆ ਕਰੇ।

ਸ਼ਾਸਤਰ ਦੀ ਰਖਿਆ ਸ਼ਸਤਰ ਤੋਂ ਬਿਨਾ ਨਹੀਂ ਹੋ ਸਕਦੀ, ਇਸ ਸ਼ੁਭ ਕਰਮ ਲਈ ਹੀ ਆਪ ਨੇ ਖਾਲਸੇ ਦੀ ਸਾਜਨਾ ਕੀਤੀ ਹੈ।

ਖਾਲਸਾ ਦੇਗ ਤੇ ਤੇਗ ਦਾ ਸੁਮੇਲ ਕਰੇ ਤੇ ਸਤਿ ਦੀ ਜਿਤ

ਵਿਚ ਸਦਾ ਵਿਸ਼ਵਾਸ਼ ਰਖੇ । ਇਹੋ ਹੀ ਸਿਖ ਦਾ ਧਰਮ ਹੈ। ਖਾਲਸਾ ਪੂਰਨ ਸੰਤ, ਨਾਮ ਦਾ ਰਸੀਆ, ਬਾਣੀ ਦਾ ਪ੍ਰੇਮੀ ਤੇ ਤੇਗ ਧਾਰੀ ਮਨੁਖ ਹੀ ਸੋਭਦਾ ਹੈ ।"

ਗੁਰੂ ਦੇਵ ਜੀ ਦਾ ਇਹ ਵਿਚਾਰ ਸੁਣ ਕੇ ਭਾਈ ਜੈਤਾ ਰਾਮ ਦੀ ਸ਼ੰਕਾ ਦੂਰ ਹੋ ਗਈ ਤੇ ਉਹ ਗੁਰੂ ਜੀ ਦੇ ਚਰਨੀਂ ਢਹਿ ਪਿਆ । ਇਸ ਤਰ੍ਹਾਂ ਬੁਰਹਾਨਪੁਰ ਵਿਖੇ ਕੀਰਤਨ ਤੇ ਕਥਾ ਦਾ ਪ੍ਰਵਾਹ ਜਾਰੀ ਰਿਹਾ । ਭਾਈ ਵੀਰ ਸਿੰਘ ਦੀ ਲਿਖਤ ਅਨੁਸਾਰ ਬੁਰਹਾਨਪੂਰ ਤੋਂ ਚਲ ਕੇ ਆਪ ਗੁਦਾਵਰੀ ਦੇ ਕਢੇ ਆਏ । ਰਸਤੇ ਵਿਚ ਅਨੇਕਾਂ ਕੌਤਕ ਵਰਤੇ ਆਖਰ ਆਪ ਨਾਦੇੜ ਪੁਜੇ ।

ਪ੍ਰੋ: ਸਾਹਿਬ ਸਿੰਘ ਦੀ ਲਿਖਤ ਅਨੁਸਾਰ ਕਲਗੀਧਰ-ਪਿਤਾ ਬਾਦਸ਼ਾਹ ਦੇ ਨਾਲ ੧੭ ਮਈ ਸੰਨ ੧੭੦੮ ਨੂੰ ਨਰਬਦਾ ਦਰਿਆ ਤੋਂ ਪਾਰ ਲਘੇ । ਆਪ ਲਿਖਦੇ ਹਨ ਕਿ ਸਤਿਗੁਰੂ ਜੀ ਆਪਣਾ ਡੇਰਾ ਬਾਦਸ਼ਾਹ ਦੇ ਕੈਂਪ ਤੋਂ ਸਦਾ ਵਖਰਾ ਰਖਦੇ ਰਹੇ । ਆਪ ਨਰਬਦਾ ਤੋਂ ਅਗਾਂਹ ਤਾਪਤੀ ਪਾਰ ਕਰਕੇ ਮਈ ਵਿਚ ਹਜ਼ੂਰ ਬੁਰਹਾਨਪੁਰ ਪੁਜੇ । ਇਥੇ ਸੰਗਤਾਂ ਦੇ ਪ੍ਰੇਮ ਨੇ ਆਪ ਨੂੰ ਕੁਝ ਚਿਰ ਅਟਕਾ ਲਇਆ । ਆਪ ਨੇ ਜਿਸ ਜਗ੍ਹਾ ਕੈਂਪ ਲਾਇਆ ਉਹ ਵਰਤਮਾਨ ਅਸਥਾਨ ਹੈ ਜਿਥੇ ਗੁਰਦੁਆਰਾ ਬੜੀ ਸੰਗਤ ਸਥਿਤ ਹੈ । 'ਬੁਰਹਾਨਪੁਰ' ਤੋਂ ਗੁਰੂ ਜੀ ਅਮਰਾਉਤੀ ਤੇ ਫਿਰ ਨਗਰ ਹਿੰਗੋਲੀ ਪਹੁੰਚ ।

ਪ੍ਰੋ: ਹਰਬੰਸ ਸਿੰਘ ਤੇ ਪ੍ਰੋ: ਕਰਤਾਰ ਸਿੰਘ ਜੀ ਦੀ ਖੋਜ ਅਨੁਸਾਰ ਗੁਰੂ ਜੀ ਰਸਤੇ ਵਿਚ ਕਈ ਵੇਰ ਸ਼ਾਹੀ-ਡੇਰੇ ਤੋਂ ਵਖ ਹੋ ਕੇ ਨੇੜੇ ਦੇ ਨਗਰਾਂ ਵਿਚ ਚਲੇ ਜਾਂਦੇ ਸਨ । ਕਈ ਵੇਰ ਗੁਰੂ ਸਾਹਿਬ ਸ਼ਾਹੀ ਕਾਫ਼ਲੇ ਤੋਂ ਅੱਡ ਹੋ ਕੇ ਨਾਲ ਲਗਦੇ ਇਲਾ— ਕਿਆਂ ਵਿਚ ਧਰਮ ਪ੍ਰਚਾਰ ਕਰਨ ਲਈ ਰੁਕ ਜਾਂਦੇ ਸਨ ।

ਇਹਨਾਂ ਵਿਦਵਾਨਾਂ ਦੇ ਖੋਜ ਪਤਰਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਗਬਿੰਦ ਸਿੰਘ ਜੀ ਨੇ ਮਈ ਵਿਚ ਬੁਰਹਾਨਪੁਰ ਵਿਖੇ ਚਰਨ ਪਾਏ । ਲੋਕਾਂ ਦੇ ਦਿਲਾਂ ਵਿਚ ਆਪ ਲਈ ਡੂੰਘੀ ਸ਼ਰਧਾ ਸਤਿਕਾਰ ਸੀ। ਇਸ ਥਾਂ ਤੇ ਗੁਰੂ ਜੀ ਕੁਝ ਸਮਾਂ ਜ਼ਰੂਰ ਠਹਿਰੇ ਤੇ ਲੋਕਾਂ ਨੂੰ ਅਸ਼ੀਰਵਾਦ ਦੇਂਦੇ ਰਹੇ । ਪ੍ਰੋ: ਸਾਹਿਬ ਜੀ 'ਹਠੀ ਸਿਘ ਦੀ ਸਮਾਧ ਵਾਲੀ ਥਾਂ ਦਾ ਹੀ ਵਰਨਣ ਕਰਦੇ ਹਨ। ਮਾਲੂਮ ਹੁੰਦਾ ਹੈ ਕਿ ਬਾਦਸ਼ਾਹ ਕਿਲੇ ਦੇ ਅੰਦਰ ਵਾਰ ਰਹਿਆ ਤ ਗੁਰੂ ਜੀ ਨੇ ਕਿਲੇ ਦੇ ਬਾਹਿਰ ਆਪਣਾ ਵਖਰਾ ਕੈਂਪ ਲਾਇਆ । ਗੁਰੂ ਜੀ ਦੇ ਕੈਂਪ ਤੇ ਖਾਲਸਈ-ਨਿਸ਼ਾਨ ਸਾਹਿਬ ਝੂਲਦਾ ਸੀ ਇਸ ਕਰਕੇ. ਆਤਮ-ਰਸੀਆਂ ਨੂੰ ਇਸ ਪਾਸੇ ਵਧੇਰੇ ਖਿਚ ਸੀ । ਗੁਰੂ ਜੀ ਆਮ ਕਰਕੇ ਪ੍ਰਾਕ੍ਰਿਤਕ—ਸੁੰਦਰਤਾ ਵਿਚ ਹੀ ਨਿਵਾਸ ਰਖਦੇ ਸਨ । ਪੁਰਾਣੀ ਰਵਾਇਤਾਂ ਤੋਂ ਪਤਾ ਲਗਦਾ ਹੈ ਕਿ ਦਸਮ—ਪਾਤਸ਼ਾਹ ਕੇਵਲ ਧਾਰਮਕ ਉਪਦੇਸ਼ ਹੀ ਨਹੀਂ ਸਨ ਦੇਂਦੇ, ਸਗੋਂ ਨਾਲ ਨਾਲ ਦਲੇਰੀ ਤੇ ਨਿਰਭੈਤਾ ਦੀ ਵੀ ਸਿਖਿਆ ਦੇਂਦੇ ਸਨ।

---

ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ :

"ਬਹਾਦਰਸ਼ਾਹ ਦਾ ਦਖਣ ਜਾਣਾ ਸੁਣ ਕੇ ਗੁਰੂ ਜੀ ਨੇ ਵੀ ਦਖਣ ਵਲ ਕੂਚ ਕੀਤਾ। ਗਲਬਾਤ ਅਜੇ ਨਿਰਣੇਜਨਕ ਢੰਗ ਨਾਲ ਨਹੀਂ ਸੀ ਹਈ । ਇਲੀਅਟ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਖਣ ਵਲ ਨਿਰੋਲ ਘੁੰਮਣ ਲਈ ਹੀ ਆਏ ਸਨ । ਉਹ ਦੁਨੀਆਂ ਨੂੰ ਆਪਣੇ ਸੁਭਾ ਅਨੁਸਾਰ ਧਾਰਮਕ ਸਿਖਿਆ ਵੀ ਦੇਂਦੇ ਜਾਂਦੇ ਸਨ ।

ਤਾਰੀਖ ਬਹਾਦਰਸ਼ਾਹ ਵਿਚ ਸਪਸ਼ਟ ਲਿਖਿਆ ਮਿਲਦਾ ਹੈ ਕਿ ਜਿਸ ਵੇਲੇ ਸ਼ਾਹੀ ਫ਼ੌਜ ਦਖਣ ਵਿਚ ਬੁਰਹਾਨਪੁਰ ਵਲ ਨੂੰ

ਕੂਚ ਕਰ ਰਹੀ ਸੀ (ਗੁਰੂ) ਨਾਨਕ ਦੇ ਪੋਤਰਿਆਂ (ਗਦੀ ਨਸ਼ੀਨਾਂ) ਵਿਚੋਂ ਗੁਰੂ ਗੋਬਿੰਦ (ਸਿੰਘ) ਇਹਨਾਂ ਇਲਾਕਿਆਂ ਵਿਚ ਸਫ਼ਰ ਕਰਨ ਲਈ ਆਏ ਹੋਏ ਸਨ, ਅਤੇ ਬਾਦਸ਼ਾਹੀ ਕੈਂਪ ਦੇ ਨਾਲ ਨਾਲ ਜਾ ਰਹੇ ਸਨ । ਇਹ ਨਿਤਾਪ੍ਰਤੀ ਸੰਸਾਰੀ ਲੋਕਾਂ ਧਾਰਮਕ ਹਠੀਆਂ ਅਤੇ ਹੋਰ ਹਰ ਪ੍ਰਕਾਰ ਦੇ ਲੋਕਾਂ ਦੇ ਇਕਠਾਂ ਵਿਚ ਵਿਖਿਆਨ ਕਰਿਆ ਕਰਦੇ ਸਨ । ਨਾਲ ਹੀ ਜਦ ਇਕ ਸਿਖ ਨੇ ਭਠ ਪਈ ਦਖਣ ਦੀ ਗਲ ਆਖੀ ਸੀ ਤਾਂ ਗੁਰੂ ਜੀ ਨੇ ਕਿਹਾ ਸੀ ਕਿ ਇਸ ਤਰ੍ਹਾਂ ਨਾ ਆਖੋ । ਦਖਣ ਵੀ ਮੈਨੂੰ ਪਿਆਰਾ ਹੈ ਅਤੇ ਉਥੇ ਕਈ ਬੜੇ ਜ਼ਰੂਰੀ ਕੰਮ ਹੋਣੇ ਹਨ । ਦਖਣ ਵਿਚ ਵੀ ਗਲਬਾਤ ਸਿਰੇ ਚੜ੍ਹੀ ਅਤੇ ਗੁਰੂ ਜੀ ਨੇ ਨਾਦੇੜ ਜਾਣ ਦਾ ਪ੍ਰੋਗਰਾਮ ਬਣਾਇਆ ।

## ਬੰਦਾ ਮਿਲਾਪ

ਦਖਣੀ ਹਿੰਦ ਦੀ ਨਦੀ ਗੋਦਾਵਰੀ ਆਪਣੀ ਪਵਿਤਰਤਾ ਕਰ ਕੇ ਬਹੁਤ ਪ੍ਰਸਿਧ ਹੈ । ਇਸ ਦੇ ਕੰਢੇ ਨਾਦੇੜ ਵਿਖੇ ਇਕ ਬੈਰਾਗੀ ਸਾਧੂ ਦਾ ਆਸ਼ਰਮ ਸੀ ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀ ਲਿਖਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਬੁਰਹਾਨਪੁਰ ਵਿਖੇ ਬੰਦਾ ਸਿੰਘ ਬਾਰੇ ਬਹੁਤ ਕੁਝ ਸੁਣ ਚੁਕੇ ਸਨ । ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਆਪਣਾ ਵਿਸੇਸ਼ ਮਨ ਬਣਾ ਕੇ ਨਾਦੇੜ ਵਲ ਤੁਰੇ ਸਨ ।

ਬੰਦਾ ਸਿੰਘ ਦਾ ਪਹਿਲਾ ਨਾਮ ਮਾਧੋ ਦਾਸ ਸੀ । ਉਹ

ਵੈਸ਼ਨਵ ਤੇ ਤਾਂਤ੍ਰਿਕ ਮਤ ਦਾ ਸਾਧੂ ਸੀ । ਪਾਤਸ਼ਾਹ ਜੀਓ ਉਸ ਦੇ ਡੇਰੇ ਤੇ ੩ ਸਤੰਬਰ ੧੭੦੮ ਨੂੰ ਪੁਜੇ । ਹਜ਼ੂਰ ਉਸ ਦੇ ਪਲੰਘ ਤੇ ਬੈਠ ਗਏ । ਉਸ ਨੇ ਰਿਧੀਆਂ-ਸਿਧੀਆਂ ਦੁਆਰਾ ਗੁਰੂ ਜੀ ਦਾ ਅਪਮਾਨ ਕਰਨ ਦਾ ਯਤਨ ਕੀਤਾ ਪਰ ਅਸਫਲ ਰਿਹਾ ।

ਗੁਰੂ ਨੇ ਉਸ ਨੂੰ ਕਿਹਾ ਇਹ ਸਭ ਨਾਟਕ-ਚੇਟਕ ਛਡ ਕੇ ਉਸ ਨੂੰ ਬੰਦਿਆਂ ਵਾਲੇ ਕੰਮ ਕਰਨੇ ਚਾਹੀਦੇ ਹਨ ।

ਉਸ ਨੂੰ ਸਿੰਘ ਸਜਾ ਕੇ ਪੰਜਾਬ ਤੋਰਿਆ । ਬਖਸ਼ਸ਼ ਵਜੋਂ ਪੰਜ ਤੀਰ ਦਿਤੇ । ਹੁਣ ਬੰਦਾ ਸਿੰਘ ਨੇ ਆਪਣੇ ਗੁਰੂ ਨਾਲ ਇਕ-ਰਾਰ ਕੀਤਾ ਕਿ ਉਹ ਮੁਗ਼ਲ ਰਾਜ ਦੀ ਜੜ੍ਹ ਨੂੰ ਉਖੇੜ ਕੇ ਹੀ ਸਾਹ ਲਵੇਗਾ । ਆਪ ਨੇ ਜਲਦੀ ਹੀ ਮਾਤਾ ਸਾਹਿਬ ਦੇਵਾਂ ਨੂੰ ਵੀ ਦਿਲੀ ਭੇਜ ਦਿਤਾ । ਇਹ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਨੂੰ ਆਪਣਾ ਜਾਨਸ਼ੀਨ ਨਹੀਂ ਬਲਕਿ ਖਾਲਸਾ ਫੌਜ ਦਾ ਸੈਨਾਪਤੀ ਬਣਾ ਕੇ ਭੇਜਿਆਂ ਸੀ ਤੇ ਬਾਬਾ ਬੰਦਾ ਵੀ ਅੰਤਲੇ ਸਾਹਾਂ ਤਕ ਗੁਰੂ ਜੀ ਦਾ ਅਨਿਨ ਸਿਖ ਹੋ ਕੇ ਰਿਹਾ ਤੇ ਸਿਖੀ ਸਿਦਕ ਨਿਭਾਉਂਦਾ ਸ਼ਹੀਦ ਹੋ ਗਿਆ । ਗੁਰੂ ਜੀ ਨੇ ਉਸ ਨੂੰ ਪਜ ਤੀਰ, ਨਗਾਰਾ ਤ ਨਿਸ਼ਾਨ ਸਾਹਿਬ ਬਖਸ਼ਿਆ । ਜੰਗਾਂ ਵਿਚ ਇਹ ਤੀਰ ਚਲਦੇ ਰਹੇ, ਨਗਾਰਾ ਵਜਦਾ ਰਿਹਾ ਤੇ ਖਾਲਸਈ ਪਰਚਮ ਝੂਲਦਾ ਰਿਹਾ ।

ਭਾਈ ਵਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਰਣ ਸਿੰਘ ਤੇ ਭਾਈ ਦਿਆ ਸਿੰਘ ਪੰਜ ਪਿਆਰੇ ਨਾਲ ਭੇਜੇ । ਪੰਜ ਪਿਆਰੇ ਉਸ ਦੀ ਧਾਰਮਕ ਅਗਵਾਈ ਲਈ ਸਨ ਤਾਂ ਜੋ ਬੰਦਾ ਰਣ-ਖੇਤ ਵਿਚ ਧਰਮ ਤੋਂ ਰੌਸ਼ਨੀ ਪ੍ਰਾਪਤ ਾ ਰਹੇ ।

# ਜੋਤੀ ਜੋਤ ਸਮਾਵਣਾ

ਸਰਹੰਦ ਦੇ ਨਵਾਬ ਵਜ਼ੀਰ ਖਾਂ ਨੂੰ ਖਬਰਾਂ ਪੁਜਦੀਆਂ ਰਹੀਆਂ ਕਿ ਬਾਦਸ਼ਾਹ ਬਹਾਦਰਸ਼ਾਹ ਗੁਰੂ ਜੀ ਦੇ ਪ੍ਰਭਾਵ ਹੇਠ ਆ ਰਿਹਾ ਹੈ ਤੇ ਕਿਤੇ ਇਹ ਨਾ ਹੋਵੇ ਕਿ ਉਸ ਦੇ ਅਤਿਆਚਾਰਾਂ ਕਰਕੇ ਉਸ ਨੂੰ ਭਾਰੀ ਸਜ਼ਾ ਮਿਲੇ। ਇਸ ਸਜ਼ਾ ਤੋਂ ਡਰਦਿਆਂ ਉਹ ਗੁਰੂ ਜੀ ਨੂੰ ਆਪਣੇ ਰਾਹ ਵਿਚੋਂ ਹਟਾਉਣ ਲਈ ਸਾਜ਼ਸ਼ਾਂ ਕਰਦਾ ਰਿਹਾ। ਜਦੋਂ ਸਮਰਾਟ ਬਾਹਦਰਸ਼ਾਹ ਨੇ ਆਗਰਾ ਵਿਖੇ ਗੁਰੂ ਜੀ ਦੀ ਸੇਵਾ ਵਿਚ ਖਿਲਅਤ ਭੇਟ ਕੀਤੀ ਤਾਂ ਵਜ਼ੀਰ ਖਾਂ ਬਹੁਤ ਹੀ ਡਰ ਗਿਆ। ਉਸ ਨੂੰ ਬਹਾਦਰਸ਼ਾਹ ਵਲੋਂ ਇਹ ਹੁਕਮ ਵੀ ਮਿਲ ਗਿਆ ਸੀ ਕਿ ਉਹ ਸਰਹੰਦ ਦੇ ਖਜ਼ਾਨੇ 'ਚੋਂ ਤਿੰਨ ਸੌ ਰੁਪਏ ਰੋਜ਼ ਗੁਰੂ ਜੀ ਨੂੰ ਭੇਜੇ। ਵਜ਼ੀਰ ਖਾਨ ਨੇ ਦੋ ਪਠਾਣ ਜਮਸ਼ੈਦ ਖਾਂ ਤੇ ਗੁਲ ਖਾ ਨੂੰ ਭੇਜਿਆ। ਦਿਲੀ ਵਿਖੇ ਉਹਨਾਂ ਨੂੰ ਪਤਾ ਲਗਾ ਕਿ ਦਸਮ ਪਿਤਾ ਦਖਣ ਵਲ ਜਾ ਰਹੇ ਹਨ।

ਉਹ ਦੋਵੇਂ ਨਾਦੇੜ ਪੁਜੇ। ਇਤਿਹਾਸ ਦਸਦਾ ਹੈ ਕਿ ਜਦੋਂ ਇਕ ਸ਼ਾਮ ਨੂੰ ਗੁਰੂ ਜੀ ਅਜੇ ਬਿਰਾਜੇ ਹੀ ਸਨ ਕਿ ਜਮਸ਼ੈਦ ਖਾਂ ਨੇ ਪੇਟ ਵਿਚ ਸਖਤ ਵਾਰ ਕਰ ਦਿਤਾ। ਉਸ ਨੇ ਦੂਜਾ ਵਾਰ ਕਰਨ ਲਈ ਜਦੋਂ ਹਥ ਚੁਕਿਆ ਤਾਂ ਸਤਿਗੁਰਾਂ ਨੇ ਇਕੋ ਵਾਰ ਨਾਲ ਹੀ ਉਸ ਨੂੰ ਖਤਮ ਕਰ ਦਿਤਾ।

ਗੁਲ ਖਾਨ ਇਹ ਵੇਖ ਕੇ ਭਜਣ ਲਗਾ ਤਾਂ ਸਿੰਘਾਂ ਨੇ ਉਸਨੂੰ ਪਕੜ ਲਿਆ ਤ ਸਾਰਾ ਭੇਦ ਖੁਲ ਗਿਆ। ਇਹ ਘਟਨਾ ੧੪ ਸਤੰਬਰ ੧੭੦੮ ਦੀ ਹੈ। ਅਹਿਮਦ ਸ਼ਾਹ ਬਟਾਲਵੀ ਨੇ ਲਿਖਿਆ ਹੈ ਕਿ ਕਟਾਰ ਨਾਲ ਦਿਲ, ਜਿਗਰ ਤੇ ਅੰਤੜੀਆਂ ਤਕ ਚੀਰੇ ਗਏ ਸਨ।

"ਅੰਮ੍ਰਿਤ ਗੁਟਕਾ" ਵਿਚ ਵੀ ਇਸ ਭਾਵ ਦਾ ਹੀ ਸਵਿਸਥਾਰ ਬ੍ਰਿਤਾਂਤ ਹੈ।

੬ ਅਕਤੂਬਰ ੧੭੦੮ ਨੂੰ ਇਕ ਭਾਰੀ ਕਮਾਨ ਤੇ ਚਿਲਾ ਚੜ੍ਹਾਉਣ ਨਾਲ ਸੀਤੇ ਫਟਾਂ ਦੇ ਤੁਪੇ ਉਖੜ ਗਏ। ਅੰਤ ਸਮਾਂ ਜਾਣ ਕੇ ਗੁਰੂ ਜੀ ਨੇ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਕਰ ਦਿਤਾ।

ਭਾਈ ਨੰਦ ਲਾਲ ਜੀ ਦੇ ਰਹਤਿਨਾਮੇ ਵਿਚ ਗੁਰੂ ਰੂਪ ਦਾ ਇਸ ਤਰ੍ਹਾਂ ਵਰਨਣ ਕੀਤਾ ਗਿਆ ਹੈ।

ਗੁਰੂ ਜੀ ਦਾ ਪਹਿਲਾ ਰੂਪ ਅੰਤਰਯਾਮੀ ਦਾ ਹੈ ਜੋ ਹਰ ਥਾਂ ਵਿਆਪਕ ਹੈ। ਦੂਜਾ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਤੀਜਾ ਰੂਪ ਖਾਲਸਾ ਹੈ।

ਅਕਤੂਬਰ ੬-੭ ਦੀ ਅਧੀ ਰਾਤ ਤੋਂ ਕੁਝ ਸਮੇਂ ਉਪਰੰਤ ਸਰਬਤ ਸੰਗਤ ਨੂੰ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਬੁਲਾ ਕੇ ਹਜ਼ੂਰ ਜੋਤੀ ਜੋਤ ਸਮ ਗਏ।

ਸ੍ਰੀ ਹਜ਼ੂਰ ਸਾਹਿਬ ਦਸਮ ਪਿਤਾ ਦਾ ਅੰਤਮ ਅਸਥਾਨ ਹੈ। ਤੇ ਹਜ਼ੂਰ ਸਾਹਿਬ ਦੀ ਯਾਤਰਾ ਸਿਖ ਦਾ ਪਰਮ ਧਰਮ ਹੈ। ਹਜ਼ੂਰ ਸਾਹਿਬ ਦੇ ਰਾਹ ਵਿਚ ਬੁਰਹਾਨਪੁਰ ਆਉਂਦਾ ਹੈ ਜਿਥੇ ਹਜ਼ਾਰਾਂ ਪ੍ਰਾਣੀਆਂ ਨੂੰ ਸਤਿਗੁਰਾਂ ਨੇ ਨਾਮ ਦਾਨ ਬਖਸ਼ਿਆ। ਇਸ ਪਵਿਤਰ ਅਸਥਾਨ ਗੁਰਦਵਾਰਾ ਬੜੀ ਸੰਗਤ ਬੁਰਹਾਨਪੁਰ ਦੇ ਦਰਸ਼ਨ ਕਰਨ ਨਾਲ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ।

# ਗੁਰਦਵਾਰਾ ਬੜੀ ਸੰਗਤ ਦਾ ਪ੍ਰਬੰਧ

ਗੁਰਦਵਾਰਾ ਬੜੀ ਸੰਗਤ ਬੁਰਹਾਨਪੁਰ ਦਾ ਅੱਜ ਪ੍ਰਬੰਧ ਪੰਥ ਹਥਾਂ ਵਿਚ ਹੈ ਤੇ ਇਸ 'ਗੁਰਦਵਾਰਾ ਬੜੀ ਸੰਗਤ' ਦੇ ਪ੍ਰਧਾਨ ਪਥ ਦੇ ਨਿਰਮਾਣ ਸੇਵਕ ਸ: ਅਮਰੀਕ ਸਿਘ ਜੀ ਥਾਪੇ ਗਏ ਹਨ।

ਆਪ ਦੀ ਸੁਘੜ ਤੇ ਸਿਆਣੀ ਧਰਮ-ਨੀਤੀ ਕਰ ਕੇ ਅਜ ਇਹ ਇਤਿਹਾਸਕ ਗੁਰਦਵਾਰਾ ਸੰਗਤਾਂ ਦੀ ਅਪਾਰ ਸ਼ਰਧਾ ਦਾ ਕੇਂਦਰ ਬਣ ਗਿਆ ਹੈ। ਇਹ ਮੱਧ ਪ੍ਰਦੇਸ਼ ਤੇ ਮਹਾਰਾਸ਼ਟਰ ਦੀ ਸਰਹਦ ਤੇ ਹੈ। ਇਹ ਵਿਉਪਾਰ ਦਾ ਹੀ ਕੇਂਦਰ ਨਹੀਂ ਬਲਕਿ ਪੀਰਾਂ ਫਕੀਰਾਂ ਦੀਆਂ ਬਹੁਤ ਸਾਰੀਆਂ ਯਾਦਗਾਰਾਂ ਹੋਣ ਕਰ ਕੇ ਇਥੇ ਕਈ ਉਰਸ ਤੇ ਮੇਲੇ ਲਗਦੇ ਹਨ। ਹਰ ਵੇਲੇ ਟਰੱਕਾਂ ਦੀ ਆਵ ਜਾਈ ਲਗੀ ਰਹਿੰਦੀ ਹੈ। ਗੁਰਦਵਾਰਾ ਸਾਹਿਬ ਵਲੋਂ ਯਾਤਰੂਆਂ ਲਈ ਕਲਗੀਧਰ ਨਿਵਾਸ ਤੇ ਗੁਰੂ ਕਾ ਲੰਗਰ ੨੪ ਘੰਟੇ ਖੁਲਾ ਰਹਿੰਦਾ ਹੈ। ਟਰੱਕਾਂ ਦੇ ਠਹਿਰਣ ਲਈ ਵੀ ਪੂਰਾ ਪੂਰਾ ਪ੍ਰਬੰਧ ਕੀਤਾ ਗਿਆ ਹੈ। ਗੁਰਦਵਾਰਾ ਸਾਹਿਬ ਦੀ ਕਮੇਟੀ ਆਪਣੀ ਪੰਜ ਸਾਲਾ ਯਜਨਾ ਅਨੁਸਾਰ ਹੇਠ ਲਿਖੇ ਕਾਰਜ ਕਰ ਰਹੀ ਹੈ। ਇਸ ਨੂੰ ਨੇਪਰੇ ਚਾੜ੍ਹਨ ਲਈ ਲਖਾਂ ਰੁਪਏ ਦੀ ਲੋੜ ਹੈ ਪਰ ਕਮੇਟੀ ਵੱਲੋਂ ਅਜੇ ਤਕ ਕੋਈ ਉਗਰਾਹੀ, ਜਥਾ ਕਿਤੇ ਵੀ ਨਹੀਂ ਭੇਜਿਆ ਗਿਆ।

ਗੁਰੂ ਜੀ ਦੀ ਅਪਾਰ ਕਿਰਪਾ ਸੰਗਤਾਂ ਦੀ ਨਿਘੀ ਮਿਲ-ਵਰਤਨ ਤੇ ਪ੍ਰਬੰਧਕਾਂ ਦੇ ਉਦਮ ਸਦਕਾ ਗੁਰਦਵਾਰਾ ਸਾਹਿਬ ਦੀ ਸ਼ਾਨਦਾਰ ਬਿਲਡਿੰਗ ਤਿਆਰ ਹੋ ਚੁਕੀ ਹੈ। ਜਲਦੀ ਹੀ ਦਰਸ਼ਨੀ ਡੇਉੜੀ, ਅੰਮ੍ਰਿਤ-ਸਰੋਵਰ ਤ ਹਸਪਤਾਲ ਦੀ ਵੀ ਉਸਾਰੀ ਕੀਤੀ ਜਾਵੇਗੀ।

# ਗੁਰੂ ਕਾ ਲੰਗਰ

ਬੇਅੰਤ ਸਗਤਾਂ ਦੀ ਆਵਾਜਾਈ ਕਰ ਕੇ ਗੁਰੂ ਕਾ ਲੰਗਰ ਦੀ ਬਿਲਡਿੰਗ ਵੀ ਤਿਆਰ ਹੋ ਚੁਕੀ ਹੈ ਜਿਸ ਵਿਚ ਇਕੋ ਸਮੇਂ ਪੰਜ ਸੌ ਮਾਈ-ਭਾਈ ਪ੍ਰਸ਼ਾਦ ਛਕ ਸਕਦੇ ਹਨ। ਇਸ ਇਮਾਰਤ ਦਾ ਨੀਂਹ ਪਥਰ ਪੰਥ ਦੀ ਮਹਾਨ ਸ਼ਖਸੀਅਤ ਸੰਤ ਨਿਸਚਲ ਸਿੰਘ ਜੀ ਜਮਨਾ ਨਗਰ ਵਾਲਿਆਂ ਨੇ ਰਖਿਆ ਹੈ। ਇਮਾਰਤਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਕਲਗੀਧਰ ਨਿਵਾਸ : ਕਲਗੀਧਰ ਦੀ ਅਪਾਰ ਕਿਰਪਾ ਦੁਆਰਾ ਕਲਗੀਧਰ ਨਿਵਾਸ ਵਿਚ ੧੦ ਕਮਰੇ ਤਿਆਰ ਹੋ ਚੁਕੇ ਹਨ ਤੇ ੫੦ ਕਮਰਿਆਂ ਦੀ ਹੋਰ ਉਸਾਰੀ ਦੀ ਯੋਜਨਾ ਹੈ। ਯਾਤਰੂਆਂ ਨੂੰ ਪ੍ਰਸ਼ਾਦ ਪਾਣੀ ਮੰਜੇ ਬਿਸਤਰੇ ਤੇ ਹੋਰ ਹਰ ਤਰ੍ਹਾਂ ਦੀਆਂ ਸਹੂਲਤਾਂ ਦਿਤੀਆਂ ਜਾਂਦੀਆਂ ਹਨ। ਕਮਰਿਆਂ ਦੇ ਨਾਲ ਟਿਊਬਵੈਲ ਤੇ ਕਈ ਨਲਕੇ ਲਾਏ ਗਏ ਹਨ ਤਾਂ ਜੋ ਗੁਰਸਿਖ ਰੋਜ਼ਾਨਾ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਤੇ ਨਾਮ ਜਪਣ ਲਈ ਸੱਚਖੰਡ ਦਰਬਾਰ ਵਿਚ ਹਾਜ਼ਰੀ ਭਰਨ।

# ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ :

ਪ੍ਰਬੰਧਕਾਂ ਦਾ ਵਿਚਾਰ ਹੈ ਕਿ ਇਕ ਉਚੀ ਪੱਧਰ ਦਾ ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਖੋਲਿਆ ਜਾਵੇ। ਜਿਸ ਦੇ ਨਾਲ ਰਿਹਾਇਸ਼ ਦਾ ਵੀ ਪ੍ਰਬੰਧ ਹੋਵੇ ਤੇ ਗੁਰਮੁਖੀ ਦੀ ਪੜ੍ਹਾਈ ਲਾਜ਼ਮੀ ਹੋਵੇ।

## ਸਿਖ ਮਿਸ਼ਨਰੀ ਕਾਲਜ :

ਇਸ ਇਲਾਕੇ ਵਿਚ ਵਣਜਾਰੇ ਤੇ ਸਿਖਾਂ ਦੀ ਵਸੋਂ ਵਧੇਰੇ ਹੈ। ਉਹ ਪੂਰਨ ਸ਼ਰਧਾਵਾਨ ਤੇ ਗੁਰੂ ਘਰ ਵਿਚ ਅਤੁਟ ਵਿਸ਼ਵਾਸ ਰਖਦੇ ਹਨ। ਉਨ੍ਹਾਂ ਦੀ ਆਰਥਕ ਅਵਸਥਾ ਤੇ ਧਾਰਮਕ ਜਜ਼ਬਿਆਂ ਦੀ ਪ੍ਰਗਤੀ ਲਈ ਸਿਖ ਮਿਸ਼ਨਰੀ ਕਾਲਜ ਦੀ ਸਕੀਮ ਵੀ ਵਿਚਾਰ ਵਿਚ ਹੈ।

## ਵਿਦਵਾਨ-ਘਰ :

ਗੁਰਬਾਣੀ ਤੇ ਇਤਿਹਾਸ ਦੀ ਰੀਸਰਚ ਕਰਨ ਵਾਲੇ ਵਿਦਵਾਨਾਂ ਲਈ ਇਹ ਅਤਿ ਰਮਣੀਕ ਅਸਥਾਨ ਹੈ। ਵਿਦਵਾਨ ਸਜਣਾਂ ਦੀ ਰਿਹ ਇਸ਼ ਤੇ ਪ੍ਰਸ਼ਾਦ ਦਾ ਵਿਸ਼ੇਸ਼ ਧਿਆਨ ਰਖਿਆ ਜਾਂਦਾ ਹੈ। ਉਹਨਾਂ ਦੇ ਅਧਿਐਨ ਲਈ ਲੋੜੀਂਦੀਆਂ ਪੁਸਤਕਾਂ ਦਾ ਵੀ ਸੰਗ੍ਰਹਿ ਹੈ।

## ਦਸ਼ਮੇਸ਼ ਲਾਇਬਰੇਰੀ :

ਦਸ਼ਮੇਸ਼ ਜੀ ਦੇ ਮਹਾਨ ਜੀਵਨ ਤੇ ਹੋਰ ਧਾਰਮਕ ਗ੍ਰੰਥਾਂ, ਖੋਜ-ਭਰਪੂਰ ਪੁਸਤਕਾਂ ਪੁਰਾਣੀਆਂ ਲਿਖਤਾਂ ਦਾ ਸੰਗ੍ਰਹਿ ਕੀਤਾ ਜਾ ਰਿਹਾ ਹੈ ਤਾਂ ਜੋ ਯਾਤਰੂ ਆਪਣੇ ਸਮੇਂ ਨੂੰ ਪਵਿੱਤਰ ਗ੍ਰੰਥਾਂ ਦਾ ਅਧਿਐਨ ਕਰ ਕੇ ਸਫ਼ਲ ਕਰ ਸਕਣ।

## ਸੁਨਹਿਰੀ ਦਸਖਤੀ ਬੀੜ :

ਗੁਰਦੁਆਰਾ ਸਾਹਿਬ ਵਿਖੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਸਖਤੀ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੇ ਰੋਜ਼ਾਨਾ

ਅੰਮ੍ਰਿਤ ਵੇਲੇ ਦਰਸ਼ਨ ਕਰਾਏ ਜਾਂਦੇ ਹਨ ।

ਇਸ ਮਹਾਨ ਪਵਿਤਰ ਬੀੜ ਤੋਂ ਬਿਨਾਂ ਪ੍ਰਾਚੀਨ ਸ਼ਸਤਰਾਂ ਦੇ ਵੀ ਦਰਸ਼ਨ ਹੁੰਦੇ ਹਨ ।

ਸ੍ਰੀ ਅਖੰਡ ਪਾਠ ਸਾਹਿਬ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦੀ ਲੜੀ ਮਈ ੧੯੭੧ ਤੋਂ ਜਾਰੀ ਹੈ । ਸ਼ਰਧਾਲੂ ੧੨੫ ਰੁਪਏ ਜਮਾ ਕਰਾ ਕੇ ਅਖੰਡ ਪਾਠ ਕਰਵਾ ਸਕਦੇ ਹਨ । ਭੇਟਾ ਸਿਧੀ ਗੁਰਦੁਵਾਰਾ ਸਾਹਿਬ ਬੜੀ ਸੰਗਤ ਬੁਰਹਾਨਪੁਰ ਮਧ ਪ੍ਰਦੇਸ਼ ਦੇ ਨਾਂ ਤੇ ਭੇਜੀ ਜਾਵੇ ।

ਗੁਰਪੁਰਬ :—ਗੁਰਦਵਾਰਾ ਸਾਹਿਬ ਵਿਖੇ ਭਾਵੇਂ ਸਾਰੇ ਗੁਰ-ਪੁਰਬ ਹੀ ਬੜੀ ਸ਼ਰਧਾ ਨਾਲ ਮਨਾਏ ਜਾਂਦੇ ਹਨ ਪਰ ਵਿਸ਼ੇਸ਼ ਕਰ ਦਸਮੇਸ਼ ਪਿਤਾ ਜੀ ਦੇ ਜਨਮ ਉਤਸਵ ਤੇ ਆਲੇ ਦੁਆਲੇ ਤੇ ਸਾਰੇ ਭਾਰਤ ਤੋਂ ਬੇਅੰਤ ਸੰਗਤਾਂ ਦਰਸ਼ਨ ਦੇਂਦੀਆਂ ਹਨ । ਇਸ ਸ਼ੁਭ ਦਿਹਾੜੇ ਭਾਰੀ ਦੀਵਾਨ ਤੇ ਜਲੂਸ ਵੀ ਨਿਕਲਦਾ ਹੈ ।

ਇਸ ਇਤਿਹਾਸਕ ਅਸਥਾਨ ਦੀ ਚਰਨ ਧੂੜੀ ਦੇ ਪਰਸਨ ਨਾਲ ਮਾਨਸਕ ਰੋਗ ਹੀ ਦੂਰ ਨਹੀਂ ਹੁੰਦੇ ਸਗੋਂ ਸਰੀਰਕ ਰੋਗਾ ਦੇ ਕਸ਼ਟ ਵੀ ਦੂਰ ਹੋ ਜਾਂਦੇ ਹਨ । ਸ਼ਰਧਾਲੂ ਸਿਖਾਂ ਤੋਂ ਬਿਨਾਂ ਹਜ਼ਾਰਾਂ ਸਿਧੀ; ਹਿੰਦੂ ਤੇ ਮੁਸਲਮਾਨ ਰੋਜ਼ਾਨਾ ਦਰਸ਼ਨਾਂ ਹਿਤ ਆਉਂਦੇ ਤੇ ਦਸ਼ਮੇਸ਼ ਗੁਰੂ ਦੀ ਇਸ ਮਹਾਨ ਸਿਮਰਤੀ ਨੂੰ ਪਰਨਾਮ ਕਰਦੇ ਹਨ ।

## ਬੁਰਹਾਨਪੁਰ ਵਿਖੇ ਵੇਖਣ ਯੋਗ ਥਾਵਾਂ

ਦਿਲੀ ਦਰਵਾਜਾ :—ਇਸ ਦਰਵਾਜੇ ਰਾਹੀਂ ਫੌਜਾਂ ਦੀ ਆਵਾ ਜਾਈ ਰਹਿਦੀ ਸੀ । ਨਿਜਾਮਉਲ ਮੁਲਕ ਆਸਫਜਹਾਂ

ਪ੍ਰਥਮ ਦਾ ਪੁਤਰ ਫੀਰੋਜ਼ ਜੰਗ ਇਸੇ ਦਰਵਾਜੇ ਰਾਹੀਂ ਹੈਦਰਾਬਾਦ ਤੇ ਕਬਜ਼ਾ ਕਰਨ ਲਈ ਆਪਣੀਆਂ ਫੌਜਾਂ ਸਮੇਤ ਲੰਘਿਆ ਸੀ।

ਜਾਮਾ ਮਸਜਦ :—ਬੁਰਹਾਨਪੁਰ ਵਿਖੇ ਫਾਰੂਕੀ ਕਾਲ ਦੀ ਇਕ ਇਤਿਹਾਸਕ ਇਮਾਰਤ ਹੈ ਇਸ ਨੂੰ ਆਦਿਲਸ਼ਾਹ ਬਿਨ ਮੁਬਾਰਿਕ ਸ਼ਾਨ ਫਾਰੂਕੀ ਨੇ ਸੰਨ ੧੫੯੦ ਨੂੰ ਉਸਾਰਿਆ ਸੀ। ਇਸ ਇਮਾਰਤ ਵਿਚ ਸੰਤਭਾਂ ਦੇ ਪਥਰ ਇਸ ਪ੍ਰਕਾਰ ਰਖੇ ਗਏ ਹਨ ਕਿ ਜਿਉਂ ਜਿਉਂ ਉਪਰ ਉਠਦੇ ਜਾਂਦੇ ਹਨ ਤਿਉਂ ਤਿਉਂ ਕਮਾਨਾਂ ਤਿਆਰ ਹੁੰਦੀਆਂ ਜਾਂਦੀਆਂ ਹਨ। ਇਸ ਦੇ ਅੰਦਰ ਦੀਆਂ ਮੇਹਿਰਾਬਾਂ ਤੇ ਇਕ ਸ਼ਿਲਾ ਲੇਖ ਸੰਸਕ੍ਰਿਤ ਤੇ ਦੂਜਾ ਸ਼ਿਲਾ ਲੇਖ ਅਰਬੀ ਭਾਸ਼ਾ ਵਿਚ ਹੈ।

ਸ਼ਿਵ ਮੰਦਰ :...ਇਹ ਪ੍ਰਾਚੀਨ ਸ਼ਿਵ ਮੰਦਰ ਨਗਰ ਤੋਂ ੨੦ ਮੀਲ ਦੀ ਦੂਰੀ ਤੇ ਝਿਰ ਪਾਂਜਰਾ ਵਿਖੇ ਹੈ। ਇਹ ਦਖਣੀ ਭਾਰਤ ਦੀ ਕਲਾ-ਕਿਰਤ ਹੈ।

ਦੁਰਗਾ ਦੀ ਮੂਰਤੀ :—ਇਹ ਬੁਰਹਾਨਪੁਰ ਦੇ ਪਾਸ ੨੦ ਮੀਲ ਦੀ ਦੂਰੀ ਤੇ ਸਰਾਏ ਘਾਟ ਤੇ ਸਥਿਤ ਹੈ ਜਿਸ ਦੀ ਕਦੀ ਪੰਡਾਰੇ ਪੂਜਾ ਕਰਦੇ ਸਨ।

ਸ੍ਰੀ ਸ਼ਾਂਤੀ ਨਾਥ ਜੈਨ ਮੰਦਰ :—ਇਹ ਮੰਦਰ ਪੱਥਰ ਦੀ ਸ਼ਿਲਪ ਕਲਾ ਦਾ ਨਮੂਨਾ ਹੈ। ਇਸ ਦੇ ਸਭਾ ਮੰਡਪ ਦੀ ਛਤ ਤੇ ਭਗਵਾਨ ਸ਼ਾਂਤੀ ਨਾਥ ਤੇ ੨੪ ਤੀਰਥਕਾਰਾਂ ਦੇ ਚਿਤਰ ਹਨ।

ਫਾਰੂਕੀ ਮਕਬਰਾ :—ਨਗਰ ਦੇ ਬਾਹਰ ਉਤਰ ਵਿਚ ਫਾਰੂਕੀ ਖਾਨਦਾਨ ਦੇ ਬਾਦਸ਼ਾਹ ਦਾਆਂ ਕਬਰਾਂ ਹਨ, ਜਿਨ੍ਹਾਂ ਦੇ ਗੁੰਬਦ ਵੇਖਣ ਯੋਗ ਹਨ।

ਸ਼ਾਹਨਵਾਜ਼ ਖਾਨ ਦਾ ਮਕਬਰਾ :—ਅਬਦੁਲ ਰਹੀਮ ਖਾਨ ਖਾਨਾਂ ਦੇ ਵਡੇ ਪੁਤਰ ਸ਼ਾਹਨਿਵਾਜ਼ ਖਾਨ ਦਾ ਨਗਰ ਦੇ ਕੋਲ ਉਤਾਵਲੀ ਨਦੀ ਕੰਢੇ ਕਾਲੇ ਪਥਰ ਦਾ ਸੁੰਦਰ ਮਕਬਰਾ ਹੈ। ਜਹਾਂਗੀਰ ਬਾਦਸ਼ਾਹ ਦਾ ਇਹ ਬੀਰ ਸੈਨਿਕ ਸੀ ।

## ਆਹੂ ਖਾਨਾ

ਇਹ ਸ਼ਾਹੀ ਬਾਗ ਕਿਲੇ ਦੇ ਸਾਹਮਣੇ ਤਾਪਤੀ ਨਦੀ ਦੇ ਦੂਜੇ ਕੰਢੇ ਤੇ ਸਥਿਤ ਹੈ। ਇਥੇ ਸ਼ਾਹਜਹਾਨ ਦੀ ਮਲਕਾ ਮੁਮਤਾਜ਼ ਮਹਲ ਨੂੰ ਮਰਨ ਪਿਛੋਂ ਉਸ ਦੀ ਮਿਰਤਕ ਦੇਹ ਨੂੰ ਛੇ ਮਹੀਨੇ ਲਈ ਕਬਰ ਵਿਚ ਰਖਿਆ ਗਿਆ ਸੀ ਤੇ ਬਾਅਦ ਵਿਚ ਆਗਰੇ ਤਾਜ ਮਹਲ ਵਿਚ ਦਫਨਾਈ ਗਈ ।

ਬੇਗਮ ਸ਼ਾਹ ਸੁਜਾਹ ਦਾ ਮਕਬਰ :—ਇਸ ਮਕਬਰੇ ਵਿਚ ਸ਼ਾਹ ਸੁਜਾਹ ਦੀ ਬੇਗਮ ਦਫਨ ਕੀਤੀ ਗਈ ਇਸ ਦੇ ਅੰਦਰ ਦੀ ਚਿਤਰਕਾਰੀ ਆਗਰਾ ਦੇ ਕਿਲੇ ਦੀ ਚਿਤਰਕਾਰੀ ਨਾਲ ਮਿਲਦੀ ਜੁਲਦੀ ਹੈ ।

ਅਕਬਰੀ ਸਰਾਏ :— ਇਸ ਨੂੰ ਜਹਾਂਗੀਰ ਦੇ ਸ਼ਾਸ਼ਨ ਕਾਲ ਸਮੇਂ ਅਬਦੁਲ ਰਹੀਮ ਖਾਨ ਖਾਨਾ ਨੇ ਬਣਵਾਇਆ ਸੀ।

ਕਾਲੀ ਮਸਜਿਦ :— ਇਹ ਮਸੀਤ ਫਾਰੂਕੀ ਵੰਸ਼ ਦੇ ਪਹਿਲੇ ਬਾਦਸ਼ਾਹ ਨਸੀਰ ਖਾਂ ਨੇ ਕਾਲੇ ਪਥਰ ਦੀ ਬਣਵਾਈ ਸੀ ।

ਇਕ ਦਰਵਾਜ਼ਾ :—ਨਗਰ ਦੇ ਉਤਰੀ ਭਾਗ ਦੇ ਇਸ ਦਰਵਾਜ਼ੇ ਵਿਚੋਂ ਮੁਮਤਾਜ ਮਹਲ ਦਾ ਜਨਾਜ਼ਾ ਆਗਰੇ ਲਿਜਾਇਆ ਗਿਆ ਸੀ।

ਹਜ਼ਰਤ ਸ਼ਾਹ ਭਿਕਾਰੀ ਦਾ ਮਕਬਰਾ :— ਸ਼ਾਹ ਭਿਕਾਰੀ ਪਾਕਪਟਨ ਪੰਜਾਬ ਦੇ ਰਹਿਣ ਵਾਲੇ ਸਨ ਨਦੀ ਉਤਾਵਲੀ ਦੇ ਕੰਢੇ ਇਕ ਉਚੇ ਟਿਬੇ ਤੇ ਇਹ ਮਕਬਰਾ ਸਥਿਤ ਹੈ ।

ਸ਼ਹਾਦਰਾ :—ਨਗਰ ਤੋਂ ਇਕ ਮੀਲ ਦੀ ਦੂਰੀ ਤੇ ਬੋਹਰਾ ਸਮਾਜ ਦਾ ਕਬਰਿਸਤਾਨ ਹੈ । ਇਹ ਬੋਹਰਾ ਸਮਾਜ ਦਾ ਤੀਰਥ ਸਥਾਨ ਹੈ । ਇਥੇ ਬੋਹਰਿਆਂ ਦੇ ਪੀਰ ਦਫਨਾਏ ਗਏ ਹਨ ਅਤੇ ਹਜ਼ਾਰਾਂ ਬੋਹਰਾ ਯਾਤਰੂ ਰੋਜ਼ਾਨਾ ਦਰਸ਼ਨਾਂ ਲਈ ਆਉਂਦੇ ਹਨ । ਇਹ ਸਥਾਨ ਗੁਰਦਵਾਰਾ ਬੜੀ ਸੰਗਤ ਦੇ ਪਾਸ ਹੀ ਹੈ ।

ਬੁਰਹਾਨਪੁਰ ਭਾਰਤ ਵਿਚ ਖਡੀ ਦੇ ਕਪੜੇ ਕਰਕੇ ਵੀ ਬਹੁਤ ਪ੍ਰਸਿਧ ਹੈ। ਇਹ ਚੌਹਾਂ ਪਾਸਿਆਂ ਤੋਂ ਕਿਲੇ ਨਾਲ ਘਿਰਿਆ ਹੈ । ਹਰ ਪਾਸੇ ਪੀਰਾਂ ਫ਼ਕੀਰਾਂ ਦੇ ਮਕਬਰੇ ਤੇ ਮਸੀਤਾਂ ਹਨ । ਘਰ ਘਰ ਵਿਚ ਖਡੀਆਂ ਲਗੀਆਂ ਹੋਈਆਂ ਹਨ । ਕਿਲੇ ਤੋਂ ਬਾਹਰ ਗੁਰਦਵਾਰਾ ਬੜੀ ਸੰਗਤ ਮੁਖ ਮਾਰਗ ਤੇ ਸਥਿਤ ਹੈ ।

# ਅੰਤਕਾ

ਪ੍ਰਿੰਸੀਪਲ ਬਚਨ ਸਿੰਘ 'ਬਚਨ' ਗੁਜੱਰਖਾਨੀ ਐਮ. ਏ. ਦਾ ਜਨਮ ੧੫ ਜਨਵਰੀ, ੧੯੧੬ ਨੂੰ ਗੁਜੱਰਖਾਨ ਜ਼ਿਲਾ ਰਾਵਲ-ਪਿੰਡੀ (ਪਾਕਸਤਾਨ) ਵਿਖੇ ਸ: ਮਖਣ ਸਿੰਘ ਦੇ ਗ੍ਰਹਿ ਵਿਖੇ ਹੋਇਆ।

ਆਪ ਨੇ ਪਹਿਲੀ ਵੇਰ ਛੇਵੀਂ ਜਮਾਤ ਵਿਚ ਪੜ੍ਹਨ ਸਮੇਂ ਕਵਿਤਾ ਦੀ ਰਚਨਾ ਕੀਤੀ ਤੇ ਇਕ ਧਾਰਮਿਕ ਸਮਾਗਮ ਵਿਚ ਆਪ ਹੀ ਤਰਨੱਮ ਗਾ ਕੇ ਸੁਣਾਈ ਜਿਸ ਨੂੰ ਸੁਣਕੇ ਸਰੋਤੇ ਝੂਮ ਉੱਠੇ ਉਪਰੰਤ ਆਪ ਇਕ ਖੁਸ਼-ਆਵਾਜ਼ ਕਵੀ ਦੇ ਰੂਪ ਵਿਚ ਪ੍ਰਸਿੱਧ ਹੋਣ ਲਗੇ। ਗਿ: ਹੀਰਾ ਸਿੰਘ 'ਦਰਦ' ਨੇ ਆਪ ਨੂੰ ਕਵਿਤਾ ਦੇ ਵਿਭਿੰਨ ਛੰਦਾਂ ਦੀ ਜਾਣਕਾਰੀ ਦਿਤੀ ਤੇ ਆਪ ਇਸ ਅਲਬੇਲੇ ਕਵੀ ਦੇ ਉਸਤਾਦ ਬਣੇ। ਦਸਵੀਂ ਪਾਸ ਕਰਨ ਉਪਰੰਤ ਆਪ ਨੇ ਉੱਚੀ ਵਿਦਿਆ ਪ੍ਰਾਪਤ ਕੀਤੀ ਤੇ ਨਿੱਕੇ ਨਿੱਕੇ ਟਰੈ-ਕਟਾਂ ਦੇ ਰੂਪ ਵਿਚ ਆਪ ਦੀਆਂ ਕਵਿਤਾਵਾਂ ਦੇ ਸੰਗ੍ਰਹਿ ਛਪਣ ਲਗੇ। ਉਸ ਸਮੇਂ ਦੀਆਂ ਅਖਬਾਰਾਂ 'ਅਕਾਲੀ' ਤੇ ਫੁਲਵਾੜੀ ਵਿਚ ਆਪ ਦੀਆਂ ਕਵਿਤਾਵਾਂ ਤੇ ਗੀਤ ਪ੍ਰਕਾਸ਼ਤ ਹੁੰਦੇ ਤੇ ਆਪ ਵੀ ਕਵੀ ਦਰਬਾਰ ਦੇ ਸ਼ਿੰਗਾਰ ਬਣਨ ਲਗੇ ਭਾਰਤ ਵਿਚ ਕੋਈ

ਵੀ ਕਵੀ ਦਰਬਾਰ ਹੁੰਦਾ ਉਹ 'ਬਚਨ' ਤੋਂ ਬਿਨਾਂ ਸੰਪੂਰਨ ਨਹੀਂ ਸੀ ਕਹਿਆ ਜਾ ਸਕਦਾ। 'ਬਚਨ' ਬਾਰੇ ਡਾ: ਸੁਰਿੰਦਰ ਕੋਹਲੀ ਲਿਖਦੇ ਹਨ :—"ਬਚਨ ਜਨਤਾ ਦਾ ਕਵੀ ਹੈ। ਇਸ ਦਾ ਗੀਤ ਕਈ ਸਾਲਾਂ ਤੋਂ ਦੇਸ਼ ਦੇ ਵਾਯੂ ਮਡਲ ਵਿਚ ਗੂੰਜ ਰਹਿਆ ਹੈ। ਇਸ ਦੇ ਰਸੀਲੇ ਬੋਲਾਂ ਵਿਚ ਇਕ ਖਾਸ ਖਿਚ ਹੈ ਜੋ ਸਰੋਤਿਆਂ ਨੂੰ ਬੰਨ੍ਹ ਬਹਾਉਂਦੀ ਹੈ। ਕਵੀ ਦਰਬਾਰਾਂ ਵਿਚ ਇਸ ਤੋਂ ਬਿਨਾਂ ਰਸ ਨਹੀਂ ਬੱਝਦਾ। "ਰਿੱਮ ਝਿੱਮ" ਇਸ ਦੀ ਪਹਿਲੀ ਪੁਸਤਕ ਹੈ ਇਸ ਦੇ ਵਲਵਲੇ ਤੇ ਦਿਲ ਤਰੰਗ ਸੁਚੱਜੀ ਸ਼ਬਦ ਉਸਾਰੀ ਵਿਚ ਰੂਪਮਾਨ ਹੋਏ ਹਨ : 'ਬਲੀਦਾਨ' ਕਵੀ ਦਾ ਧਾਰਮਿਕ ਕਾਵਿ ਸੰਗ੍ਰਹਿ ਹੈ। ਨਵੀਨ ਇਤਿਹਾਸਕ ਪੁਸਤਕਾਂ ਨੂੰ ਇਸ ਨੇ ਪੜ੍ਹਿਆ ਅਤੇ ਨਵੀਨ ਖੋਜ ਦੀ ਟੇਕ ਲੈ ਇਸ ਨੇ ਆਪਣੀਆਂ ਇਤਿਹਾਸਕ ਕਵਿਤਾਵਾਂ ਦੀ ਉਸਾਰੀ ਕੀਤੀ ਹੈ 'ਕੋਮਲ-ਗੀਤ' ਇਸ ਦੇ ਸਾਹਿਤਕ ਗੀਤਾਂ ਦਾ ਸੰਗ੍ਰਹਿ ਹੈ। ਇਹ ੧੯੪੬ ਦੀ ਰਚਨਾ ਹੈ। ਇਸ ਸਬੰਧੀ ਅੰਮ੍ਰਿਤਾ ਪ੍ਰੀਤਮ ਲਿਖਦੇ ਹਨ ਲੋਕ ਗੀਤ ਸਾਦਾ ਸਵੱਛ ਤੇ ਮਿੱਠੇ ਗੀਤ ਹਨ। ਬਚਨ ਦੀਆਂ ਨਿੱਕੀਆਂ ਨਿੱਕੀਆਂ ਗਲਾਂ ਨਿੱਕੇ ਨਿੱਕੇ ਲਫ਼ਜ਼ਾਂ ਵਿਚ ਕਈ ਥਾਂ ਅਸਰ ਡੂੰਘਾ, ਸੰਗੀਤ ਸਿਖਰ ਤੇ ਬਿਆਨ ਵਿਚ ਬਹੁਤ ਜ਼ੋਰ ਹੈ ਤੁਲਨਾ ਵੀ ਸੁਹਣੀ ਵਰਤੀ ਹੈ 'ਬਚਨ' ਪਠੋਹਾਰ ਦਾ ਜੰਮ ਪਲ ਹੈ ਇਸ ਪੋਠੋਹਾਰੀ ਜ਼ੁਬਾਨ ਵਿਚ ਲਿਖੇ ਗੀਤਾਂ ਵਿਚ ਅਕਹਿ ਵਲਵਲਾ ਤੇ ਸੁਹਪਣ ਹੈ। 'ਬਚਨ' ਨੇ ਜ਼ਿੰਦਗੀ ਵਿਚ ਨਿਰਾ ਰੰਗਲਾ ਪਾਸਾ ਹੀ ਤਕਿਆ ਹੈ ਅਜ ਵਡੇਰੀ ਉਮਰ ਵਿਚ ਵੀ ਇਸ ਦੇ ਗੀਤ ਤੇ ਗਜ਼ਲਾਂ ਵਿਚ ਪਿਆਰ ਹੀ ਛਲਕਦਾ ਹੈ।

ਸਵਰਗ ਵਾਸੀ ਮੋਹਣ ਸਿੰਘ ਇਸ ਬਾਰੇ ਲਿਖਦਾ ਹੈ :—ਕਵੀ ਵਿਚ ਬਹੁਤ ਆਹਲਾ ਦਰਜੇ ਦਾ ਸਹੁਜ ਸਵਾਦ ਹੈ। ਲਫ਼ਜਾਂ ਦੀ

ਖ਼ੂਬ ਸੂਰਤੀ, ਖਿਆਲ ਅਤੇ ਧੁੰਧਲੀਆਂ ਜਹੀਆਂ ਪੀੜਾਂ ਕਵੀ ਦੀ ਸ਼ਖਸੀਅਤ ਦਾ ਇਕ ਗੁੱਝੇ ਪੱਖ ਵਲ ਸੰਕੇਤ ਕਰਦੀਆਂ ਹਨ। ਇਹ ਗੁੱਝੀ ਪੀੜ ਕਵਿਤਾਵਾਂ ਵਿਚ ਮਚਲਦੀ ਦਿਸਦੀ ਹੈ ਇਸ ਕਵੀ ਨੂੰ ਲੈ ਤੇ ਖ਼ੁਬਸੂਰਤੀ ਦੀ ਬੇਹਦ ਸਮਝ ਹੈ ਅਤੇ ਜ਼ਿੰਦਗੀ ਦਾ ਤਜਰੱਬਾ ਡੂੰਘਾ ਹੋਣ ਕਰਕੇ ਅਮਰ-ਗੀਤ ਲਿਖ ਸਕਣ ਦੀ ਸਮਰਥਾ ਰਖਦਾ ਹੈ। ਡਾ: ਤ੍ਰਿਲੋਚਨ ਸਿੰਘ ਲਿਖਦੇ ਹਨ :—
"ਬਚਨ ਦੇ ਗੀਤਾਂ ਵਿਚ ਕਾਵਯ ਦੀ ਝਲਕ ਥਾਂ ਥਾਂ ਹੈ ਇਨ੍ਹਾਂ ਦੀ ਰਚਨਾ ਵਿਚ ਮਧੁਰਤਾ ਤੇ ਸਰਲਤਾ ਹੈ।

ਭਾਰਤ ਦੀ ਵੰਡ ਉਪਰੰਤ ਕਵੀ—ਬਚਨ ਨੇ ਕਵਿਤਾ ਤੋਂ ਅਗੇਰੇ ਵਾਰਤਕ ਵਲ ਰੁਖ ਕਰ ਲਇਆ ਤੇ ਇਸ ਸਮੇਂ 'ਬਚਨ ਲੇਖ ਮਾਲਾ' ਗੁਰੂ ਗੋਬਿੰਦ ਸਿੰਘ ਤੇ ਬੁਰਹਾਨਪੁਰ ਦਾ ਇਤਿਹਾਸ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿਘ (ਪੰਜਾਬੀ, ਹਿੰਦੀ, ਅੰਗਰੇਜ਼ੀ) ਗੁਰੂ ਤੇਗ ਬਹਾਦਰ, 'ਧਰਮ ਦਾ ਮਾਰਗ' ਆਦਿ ਵਾਰਤਕ ਪੁਸਤਕਾਂ ਹਨ ਪ੍ਰਸਿਧ ਵਿਦਵਾਨ ਸ: ਕਪੂਰ ਸਿੰਘ ਜੀ ਆਈ. ਸੀ. ਐਸ. ਨੇ 'ਧਰਮ ਦਾ ਮਾਰਗ' ਦੇ ਮੁਖ ਬੰਦ ਵਿਚ ਲਿਖਿਆ ਹੈ ਕਿ 'ਬਚਨ' ਇਕ ਸੁਘੜ ਤੇ ਸਿਆਣਾ ਵਾਰਤਕ ਲੇਖਕ ਹੈ। ਇਸੇ ਤਰ੍ਹਾਂ 'ਗੁਰੂ ਤੇਗ਼ ਬਹਾਦਰ' ਦੇ ਮੁਖ ਬੰਦ ਵਿਚ ਡਾ: ਗੁਰਚਰਨ ਸਿੰਘ ਜੀ ਲਿਖਦੇ ਹਨ ਕਿ 'ਬਚਨ' ਮੂਲ ਰੂਪ ਵਿਚ ਇਕ ਸਾਹਿਤਕ ਕਵੀ ਹੈ। ਇਸ ਲਈ ਇਸਦੀ ਵਾਰਤਕ ਵਿਚ ਵੀ ਕਵਿਤਾ ਦੀ ਸ਼ੈਲੀ ਭਾਅ ਮਾਰਦੀ ਹੈ ਤੇ ਇਸ ਦਾ ਬਿਆਨ ਬੜਾ ਰੋਚਕ ਹੈ। ਆਪ ਦੀ ਵਾਰਤਿਕ ਬਾਰੇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਲਿਖਦੇ ਹਨ ਕਿ ਬਚਨ ਗੁੱਜਰਖਾਨੀ ਇਕ ਵਿਦਵਾਨ ਲੇਖਕ ਹੈ ਤੇ ਇਸ ਦੀ ਧਾਰਮਕ ਰਚਨਾਵਾਂ ਵਿਚ ਵਿਗਿਆਨਕ ਛੁਹਾਂ ਤੇ ਨਵੀਆਂ ਖੋਜਾਂ ਹੁੰਦੀਆਂ ਹਨ। ਇਸ ਤਰ੍ਹਾਂ ਪ੍ਰਸਿਧ ਕਥਾਕਾਰ

ਗਿ: ਸੰਤ ਸਿੰਘ ਮਸਕੀਨ ਲਿਖਦੇ ਹਨ ਕਿ ਪ੍ਰਿੰਸੀਪਲ ਬਚਨ ਸਿੰਘ "ਬਚਨ" ਪੰਥ ਵਿਚ ਇਕ ਉੱਤਮ-ਬੁਧੀ ਜੀਵ, ਕਵੀ ਲੇਖਕ ਤੇ ਕਥਾਕਾਰ ਪ੍ਰਵਾਨਿਤ ਹਨ ਤੇ ਇਹ ਚੰਗੀ ਤਰ੍ਹਾਂ ਸਮਝਦੇ ਹਨ ਕਿ ਇਤਿਹਾਸ ਲਿਖਣ ਦਾ ਮਨੋਰਥ ਕੇਵਲ ਘਟਨਾਵਾਂ ਦਾ ਪ੍ਰਗਟਾਵਾ ਨਹੀਂ ਬਲਕਿ ਇਸ ਦਾ ਉਦੇਸ਼ ਮਨੁਖੀ ਜ਼ਿੰਦਗੀ ਨੂੰ ਸਹੀ ਸੇਧ ਦੇਣਾ ਵੀ ਹੈ। ਬਚਨ ਜੀ ਇਕ ਸੁਚੱਜੇ ਲੇਖਕ ਤੋਂ ਬਿਨਾਂ ਇਕ ਵਿਦਵਾਨ ਕਥਾਕਾਰ ਵੀ ਹਨ। ਆਪ ਦੀ ਕਹਿਣੀ ਦਾ ਇਕ ਵਖਰਾ ਹੀ ਅੰਦਾਜ਼ ਹੈ। ਗੁਰਦਆਰਾ ਸੀਸ ਗੰਜ ਤੇ ਤਖਤ ਸ੍ਰੀ ਪਟਨਾ ਸਾਹਿਬ ਆਪ ਜਦੋਂ ਮੁਖ ਵਾਕ ਦੀ ਕਥਾ ਕਰਦੇ ਹਨ ਤਾਂ ਸੰਗਤਾਂ ਗੁਰਮਤਿ ਦੇ ਅੰਮ੍ਰਿਤ ਛਕਦੀਆਂ ਬਾਣੀ ਵਿਚ ਮਗਨ ਹੋ ਜਾਂਦੀਆਂ ਹਨ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਅੰਮ੍ਰਿਤ-ਸਰ ਵਿਖੇ ਆਪ ਨੂੰ ਇਕ ਬੁੱਧੀ-ਮਾਨ ਕਥਾਕਾਰ ਕਰਕੇ ਸ੍ਰੀ ਦਰਬਾਰ ਸਾਹਿਬ ਕਮੇਟੀ ਵਲੋਂ ਸ੍ਰੀ ਸਾਹਿਬ ਤੇ ੫੦੧ ਰੁ: ਸਿਰੋਪਾਓ ਵਜੋਂ ਬਖਸ਼ਸ ਹੋਏ। ਪੰਜਾਬੀ ਭਾਸ਼ਾ ਵਿਭਾਗ ਦੇ ਕਈ ਮੁਕਾਬਲਿਆਂ ਵਿਚ ਆਪ ਪਹਿਲੇ ਦਰਜੇ ਦੇ ਭਾਸ਼ਨ ਕਾਰ ਚੁਣ ਗਏ। ਦੇਸ਼ ਤੋਂ ਬਾਹਿਰ ਵੀ ਆਪ ਨੇ ਬਹੁਤ ਸਨਮਾਨ ਪ੍ਰਾਪਤ ਕੀਤਾ। ਗੁਰੂ ਗੋਬਿੰਦ ਸਿੰਘ ਹਾਇਰ ਸੈਕੰਡਰੀ ਸਕੂਲ ਦੇ ਪ੍ਰਿੰਸੀਪਲ ਰਹੇ ਤੇ ਅਜ ਕਲ ਗੁਰੂ ਨਾਨਕ ਮਿਸ਼ਨ ਪਬਲਿਕ ਸਕੂਲ ਬਰਦਵਾਨ (ਪਛੱਮੀ ਬੰਗਾਲ) ਦੇ ਪ੍ਰਿੰਸੀਪਲ ਹਨ ਆਪ ਕਈ ਅਖਬਾਰਾਂ ਦੇ ਸੰਪਾਦਿਕ ਵੀ ਰਹਿ ਚੁਕੇ ਹਨ। ਇਹ ਹਥਲੀ ਪੁਸਤਕ "ਜੀਵਨ ਗੁਰੂ ਗੋਬਿੰਦ ਸਿੰਘ ਤੇ ਬੁਰਹਾਨਪੁਰ ਦਾ ਇਤਿਹਾਸ" ਆਪ ਦੀ ਮਹਾਨ ਵਿਦਵਤਾ ਦਾ ਪਰਮਾਣ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ

ਪ੍ਰਿੰਸੀਪਲ ਬਚਨ ਸਿੰਘ "ਬਚਨ" ਗੁੱਜਰਖਾਨੀ ਐਮ. ਏ. ਦੀ ਵਿਦਵਤਾ ਭਰਪੂਰ ਪੁਸਤਕ "ਗੁਰੂ ਗੋਬਿੰਦ ਸਿੰਘ ਤੇ ਬੁਰਹਾਨਪੁਰ ਦਾ ਇਤਿਹਾਸ" ਦਾ ਸਵਾਗਤ ਕਰਦਾ ਹਾਂ।

ਪੰਥ ਸੇਵਕ :—

**ਮਾਨ ਸਿੰਘ "ਸ਼ਮਸ਼ੇਰ"**

ਜਨਰਲ ਸਕਤ੍ਰ, ਗੁਰੂ ਤੇਗ ਬਹਾਦਰ ਪਬਲਿਕ ਸਕੂਲ ਤੇ ਐਜੂਕੇਸ਼ਨ ਟ੍ਰਸਟ, ਦੁਰਗਾ ਪੁਰ
(ਵੈਸਟ–ਬੰਗਾਲ)